

ੴ ਸਤਿਗੁਰ ਪ੍ਰਸਾਦਿ ॥



# ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ

# ਚਾਰ ਸਾਹਿਬਜ਼ਾਦੇ



ਗੁਰਦੁਆਰਾ ਕਤਲਗੜ੍ਹ ਸਾਹਿਬ (ਚਮਕੌਰ ਸਾਹਿਬ)
(ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ)

ਲੇਖਕ : ਭਾ.ਸਰਦਾਰਾ ਸਿੰਘ, ਡਾ.ਗੁਰਬਚਨ ਸਿੰਘ

ਪ੍ਰਕਾਸ਼ਕ
'ਗੁਰਬਾਣੀ ਇਸੁ ਜਗ ਮਹਿ ਚਾਨਣੁ'
ਪ੍ਰਚਾਰ ਤੇ ਪ੍ਰਸਾਰ ਸੰਸਥਾ (ਰਜਿ:)
ਭਵਨ ਨੰ.੬, ਫੇਜ਼-੩-ੲੇ, ਐਸ.ਏ.ਐਸ.ਨਗਰ (ਮੋਹਾਲੀ)
ਫੋਨ ਨੰ. 0172-2271125

ਯਾਦ ਕਰਦੇ ਹੋ ਅਤੇ ਉਨ੍ਹਾਂ ਦੇ ਚਰਨਾਂ ਤੇ ਅਪਣੇ ਸਿਰ ਝੁਕਾਉਂਦੇ ਹੋ। ਖੁਸ਼ੀ ਦੀ ਗੱਲ ਹੈ ਕਿ ਤੁਹਾਡੇ ਮਨਾਂ ਵਿੱਚ ਸਾਹਿਬਜ਼ਾਦਿਆਂ ਲਈ ਪਿਆਰ ਹੈ, ਸਤਿਕਾਰ ਹੈ ਅਤੇ ਉਨ੍ਹਾਂ ਦੇ ਕਾਰਨਾਮਿਆਂ ਤੇ ਸਾਰੀ ਕੌਮ ਨੂੰ ਮਾਣ ਹੈ। ਇਸ ਸਤਿਕਾਰ ਅਤੇ ਮਾਣ ਨੂੰ ਕਾਇਮ ਰੱਖਣਾ ਕੇਵਲ ਉਨ੍ਹਾਂ ਨੂੰ ਯਾਦ ਕਰਨਾ, ਮੱਥਾ ਟੇਕਣਾ ਤਕ ਹੀ ਸਾਨੂੰ ਸੀਮਿਤ ਨਹੀਂ ਰਹਿਣਾ ਚਾਹੀਦਾ, ਬਲਕਿ ਉਨ੍ਹਾਂ ਦੀ ਜੀਵਨ ਜੁਗਤੀ ਨੂੰ ਅਪਨਾਉਣਾ ਚਾਹੀਦਾ ਹੈ। ਸਾਡੇ ਬਾਪ ਦਾਦਾ ਮੂਲ ਰੂਪ ਵਿੱਚ ਸਿੱਖ ਸਨ, ਸਾਡੇ ਬਾਪੂ ਨੂੰ ਸਿੱਖੀ ਅਪਣੇ ਬਾਪ ਦਾਦੇ ਤੋਂ ਮਿਲੀ ਅਤੇ ਉਨ੍ਹਾਂ ਦੇ ਵਡੇਰਿਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਪ੍ਰਾਪਤ ਹੋਈ, ਇਸ ਨੂੰ ਭੁੱਲੀਏ ਨਾਂ ! ਇਸ ਨੂੰ ਵਿਸਾਰੀਏ ਨਾ ! ਅਪਣੀ ਸ਼ਕਲ ਸੂਰਤ ਦੀ ਸਮੀਖਿਆ ਕਰੀਏ, ਕੀ ਸਾਡੀ ਸੂਰਤ ਬਾਬੇ ਦਾਦੇ ਜੈਸੀ ਹੈ, ਜਾਂ ਫਰਕ ਪੈਗਿਆ ਹੈ ? ਫਰਕ ਕਿਸਨੇ ਪਾਇਆ ਹੈ ? ਸੋਚੀਏ ! ਅਪਣੇ ਮੂਲ ਨੂੰ ਧਿਆਨ ਵਿੱਚ ਲਿਆਈਏ । ਅਪਣੀ ਸ਼ਕਲ ਨੂੰ ਵੇਖੀਏ। ਸਾਡੀ ਸਾਬਤ ਸੂਰਤ ਕਿੱਥੇ ਗਈ ? ਸਾਡਾ ਕੇਸਾਂ ਦਾ ਜੂੜਾ ਕਿੱਥੇ ਗਿਆ ? ਸਾਡੀ ਸੁੰਦਰ ਦਸਤਾਰ ਕਿੱਥੇ ਗਈ ? ਅੱਜ ਸਾਹਿਬਜ਼ਾਦਿਆਂ ਦੀ ਯਾਦ ਵਿੱਚ ਸਾਹਿਬਜ਼ਾਦਿਆਂ ਦੇ ਸਾਹਮਣੇ ਅਸੀਂ ਘੋਨ ਮੋਨ ਹੋਈ ਫਿਰਦੇ ਹਾਂ। ਪਤਿਤ ਸਿੱਖ ਕਹਾਉਂਦੇ ਹਾਂ। ਰੱਬ ਦੀ ਸਾਬਤ ਸੂਰਤ ਨੂੰ ਭੰਨੀ ਫਿਰਦੇ ਹਾਂ। ਕਿਉਂ ? ਕਿਵੇਂ, ਕਿਸ ਲਈ ? ਇਸ ਦਾ ਸਾਡੇ ਪਾਸ ਕੋਈ ਉੱਤਰ ਨਹੀਂ। ਕੌਮ ਦੇ ਨੌਜੁਆਨ ਪੁੱਤਰੋ/ਧੀਓ ! ਹਮੇਸ਼ਾਂ ਯਾਦ ਰੱਖੋ ਸਾਹਿਬਜ਼ਾਦਿਆਂ ਦੀਆਂ ਕੁਰਬਾਨੀਆਂ ਨੂੰ, ਉਨ੍ਹਾਂ ਦੀ ਜੀਵਨ ਜੁਗਤ ਨੂੰ, ਉਨ੍ਹਾਂ ਦੀ ਸਾਬਤ ਸੂਰਤ ਨੂੰ, ਰੱਬ ਦੇ ਦਿੱਤੇ ਹੋਏ ਸੁਹਣੇ ਕੇਸਾਂ ਨੂੰ। ਬੇਟਾ ਜੀ ! ਕੇਸਾਂ ਨੂੰ ਕਾਇਮ ਰਖੋ, ਕੌਮ ਦੇ ਗੋਰਵ ਨੂੰ ਕਾਇਮ ਰੱਖੋ। ਸ਼ਹੀਦ ਸਾਹਿਬਜ਼ਾਦਿਆਂ ਦੀ ਯਾਦ ਤਦੇ ਕਾਇਮ ਰਹਿ ਸਕੇਗੀ। ਅਕ੍ਰਿਤਘਣ ਨਾ ਬਣੀਏ ! ਸਾਹਿਬਜ਼ਾਦਿਆਂ ਨੇ ਅਪਣਾ ਧਰਮ ਦੁਸ਼ਟਾਂ ਵੱਲੋਂ ਕਤਲ ਨਹੀਂ ਹੋਣ ਦਿੱਤਾ ਪਰ ਆਪਾਂ ਅਪਣਾ ਧਰਮ ਆਪ ਹੀ ਕਤਲ ਕਰੀ ਜਾਂਦੇ ਹਾਂ। ਰੱਬ ਦੀ ਦਿੱਤੀ ਹੋਈ ਸ਼ਕਲ ਨੂੰ ਨਾ ਭੰਨੀਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਧੀਆਂ ਬਣੇ ਰਹੀਏ ਅਤੇ ਰਹਿਤ ਬਹਿਤ ਦੀ ਪਾਲਣਾ ਕਰੀਏ। ਗੁਰੂ ਦੇ ਹੁਕਮਾਂ ਅਨੁਸਾਰ ਜੀਵਨ ਬਤੀਤ ਕਰਕੇ ਜੀਵਨ ਨੂੰ ਸਫਲ ਕਰੀਏ। ਜੀਵਨ ਵਾਰ ਵਾਰ ਨਹੀਂ ਮਿਲਦਾ। ਚੌਰਾਸੀ ਲੱਖ ਜੂਨਾਂ ਦੇ ਗੇੜ ਕੱਢ ਕੇ ਮਨੁੱਖਾ ਜਨਮ ਮਿਲਦਾ ਹੈ, ਇਸ ਨੂੰ ਨਸ਼ਿਆਂ ਦੇ ਭਾੜੇ, ਵਿਸ਼ੇ ਵਿਕਾਰਾਂ ਦੇ ਭਾੜੇ, ਅਜਾਈਂ ਨਾ ਗਵਾਈਏ। ਇਸ ਨੂੰ ਪੂਰਨ ਤੌਰ ਤੇ ਗੁਰੂ ਉਪਦੇਸ਼ ਉੱਤੇ ਢਾਲ ਕੇ ਜਨਮ ਸਫਲਾ ਕਰਕੇ ਵਾਹਿਗੁਰੂ ਜੀ ਦੀ ਦਰਗਾਹ ਵਿੱਚ ਸੁਰਖੁਰੂ ਹੋ ਕੇ ਮਾਣ ਨਾਲ ਜਾਈਏ ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ।



# ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ

ਬਾਦਸ਼ਾਹ ਦਰਵੇਸ਼ ਸਾਹਿਬੇ-ਏ-ਕਮਾਲ ਸਰਬੰਸ ਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੂਰਬੀਰ ਸਪੂਤਾਂ ਨੂੰ ਸਿੱਖ ਸੰਗਤਾਂ ਸਵੇਰੇ ਸ਼ਾਮ ਦੀ ਅਰਦਾਸ ਵੇਲੇ ਚਾਰ ਸਾਹਿਬਜ਼ਾਦੇ ਦੇ ਨਾਂ ਨਾਲ ਯਾਦ ਕਰਦੀਆਂ ਹਨ। ਚਾਰ ਸਾਹਿਬਜ਼ਾਦੇ ਜਿਹਨਾਂ ਨੇ ਸ਼ਹੀਦੀ ਦੀ ਅਦੁੱਤੀ ਮਿਸਾਲ ਕਾਇਮ ਕੀਤੀ, ਨੂੰ ਦੋ ਸ਼ਹੀਦੀ ਜੋੜੀਆਂ ਵੱਡੇ ਸਾਹਿਬਜ਼ਾਦੇ (ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ) ਛੋਟੇ ਸਾਹਿਬਜ਼ਾਦੇ (ਬਾਬਾ ਜੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ) ਕਹਿ ਕੇ ਸਤਿਕਾਰਿਆ ਜਾਂਦਾ ਹੈ। ਇਹਨਾਂ ਸ਼ਹੀਦਾਂ ਨੇ ਆਪਣੇ ਪੜ-ਪੜਦਾਦਾ ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜੁਨ ਦੇਵ ਜੀ ਤੇ ਦਾਦਾ ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਾਏ ਪੂਰਨਿਆਂ ਉੱਤੇ ਚੱਲ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਲਾਈ ਗਈ ਸਿੱਖੀ ਦੇ ਮਹਲ ਨੂੰ ਆਪਣਾ ਖ਼ੂਨ ਤੇ ਮਿੱਝ ਪਾ ਕੇ ਪੱਕਾ ਕੀਤਾ।

## ਵੱਡੇ ਸਾਹਿਬਜ਼ਾਦੇ

**ਸਾਹਿਬ ਬਾਬਾ ਅਜੀਤ ਸਿੰਘ ਜੀ** :- ਆਪ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਵੱਡੇ ਸਪੁੱਤਰ ਸਨ। ਆਪ ਦਾ ਜਨਮ ਮਾਤਾ ਸੁੰਦਰੀ ਜੀ ਦੀ ਕੁਖੋਂ ੨੩ ਮਾਘ ਸੰਮਤ ੧੭੪੩ ਨੂੰ (੨੬ ਜਨਵਰੀ ੧੬੮੭ ਈ.) ਪਾਉਂਟਾ ਸਾਹਿਬ ਵਿਖੇ ਹੋਇਆ ਜਿਥੇ ਕਿ ਉਹਨਾਂ ਦਿਨਾਂ ਵਿੱਚ ਸਾਰਾ ਗੁਰੂ ਪਰਿਵਾਰ ਸਮੇਤ ਦਸਮੇਸ਼ ਪਿਤਾ ਜੀ ਨਿਵਾਸ ਰੱਖਦੇ ਸਨ। ਇਸ ਤੋਂ ਬਾਅਦ ਆਪ ਜੀ ਦਾ ਪਾਲਣ ਪੋਸ਼ਣ ਸ੍ਰੀ ਅਨੰਦਪੁਰ ਸਾਹਿਬ ਵਿਖੇ ਮਾਮਾ ਕ੍ਰਿਪਾਲ ਚੰਦ ਜੀ ਦੀ ਦੇਖ ਰੇਖ ਹੇਠ ਹੋਇਆ। ਭਾਈ ਜੀਵਨ ਸਿੰਘ (ਜੈਤਾ ਜੀ) ਅਤੇ ਭਾਈ ਮਹਾਂ ਸਿੰਘ ਨੇ ਆਪ ਜੀ ਨੂੰ ਸ਼ਸਤਰ ਵਿਦਿਆ ਅਤੇ ਰਣਨੀਤੀ ਦੀ ਸਿਖਲਾਈ ਦਿੱਤੀ। ਛੋਟੀ ਉਮਰ ਵਿੱਚ ਹੀ ਆਪ ਗੁਰਬਾਣੀ ਅਤੇ ਸ਼ਸਤਰ ਵਿਦਿਆ ਵਿੱਚ ਨਿਪੁੰਨ ਹੋ ਗਏ। ੧੨ ਸਾਲ ਦੀ ਉਮਰ ਵਿੱਚ ਇਕ ਸੌ ਸਿੰਘਾਂ ਦਾ ਜੱਥਾ ਲੈ ਕੇ ਅਨੰਦਪੁਰ ਸਾਹਿਬ ਨੇੜੇ ਪਿੰਡ ਨੂਹ ਗਏ। ਉੱਥੋਂ ਦੇ ਰੰਘੜਾਂ ਨੂੰ ਜਿਹਨਾਂ ਨੇ ਪੋਠੋਹਾਰ ਦੀ ਸੰਗਤ ਨੂੰ ਲੁੱਟ ਲਿਆ ਸੀ ਸੋਧਿਆ। ਸੰਨ ੧੭੦੦ ਨੂੰ ਜਦੋਂ ਪਹਾੜੀ ਰਾਜਿਆਂ ਨੇ ਤਾਰਾਗੜ੍ਹ ਕਿਲੇ ਤੇ ਹਮਲਾ ਕੀਤਾ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਉਨ੍ਹਾਂ ਦਾ ਮੁਕਾਬਲਾ ਬੜੀ ਬਹਾਦਰੀ ਨਾਲ ਕੀਤਾ। ਇਸੇ ਤਰਾਂ ਨਿਰਮੋਹਗੜ੍ਹ ਦੇ ਅਸਥਾਨ ਤੇ ਵੀ ਬਾਬਾ ਅਜੀਤ ਸਿੰਘ ਜੀ ਨੇ ਸਭ ਤੋਂ ਮੋਹਰੇ ਹੋ ਕੇ ਜੰਗ ਕੀਤੀ ਅਤੇ ਅਨੇਕਾਂ ਪਹਾੜੀਆਂ ਨੂੰ ਮੌਤ ਦੇ ਘਾਟ ਉਤਾਰਿਆ। ਬਜਰੂੜ ਪਿੰਡ ਦੇ ਗੁਜਰਾਂ ਅਤੇ ਰੰਘੜਾਂ ਨੇ ਸਿਆਲਕੋਟ ਦੀ ਸੰਗਤ ਨੂੰ ਲੁੱਟ ਲਿਆ। ਇਸ ਦਾ ਹਵਾਲਾ ਸ੍ਵਰੂਪ ਸਿੰਘ ਕੌਸ਼ਿਸ਼ ਗੁਰੂ ਕੀਆਂ ਸਾਖੀਆਂ ਪੰਨਾ ੧੪੩ ਤੇ ਇਉਂ ਲਿਖਦੇ ਹਨ। 'ਸਾਲ ਸੱਤਰਾਂ ਸੋ ਸਤਵੰਜਾ ਕੇ ਆਖਰੀ ਚੇਤਰ ਦੂਜ ਕੇ ਦਿਹੁੰ ਦੜਪ ਦੇਸ ਦੀ

ਸੰਗਤ ਗੁਰੂ ਜੀ ਦਾ ਦਰਸ਼ਨ ਪਾਨੇ ਆਈ ਰਹੀ ਬਜਰੂੜ ਗਾਉਂ ਕੇ ਰੰਘੜਾਂ ਤੇ ਗੁਜਰਾਂ ਨੇ ਮਿਲ ਕੇ ਲੁੱਟ ਲਿਆ।'

ਸਤਿਗੁਰਾਂ ਸਾਹਿਬ ਅਜੀਤ ਸਿੰਘ ਵਲ ਦੇਖਾ, ਹੁਕਮ ਹੁਆ, ਤੁਸੀਂ ਜਾਇ ਕੇ ਬਜਰੂੜ ਵਾਸੀਆਂ ਨੂੰ ਆਪਣੀ ਕੀਤੀ ਦਾ ਫਲ ਭੁਗਤਾਈਏ। ਗੁਰੂ ਜੀ ਨੇ ਭਾਈ ਉਦੈ ਸਿੰਘ ਆਦਿ ਸੌ ਸਿੰਘ ਇਨ ਕੇ ਗੈਲ ਦੇ ਕੇ ਇਨ ਕੋ ਰਵਾਨਾ ਕੀਆ। ਇਹ ਚੇਤਰ ਵਦੀ ਪੰਚਮੀ ਕੇ ਦਿਹੁੰ ਅਨੰਦਪੁਰ ਸੇ ਚਲ ਦਰਿਆ ਸਤੁਲਧਰ ਪਾਰ ਹੋਇ ਬਜਰੂੜ ਗਾਉਂ ਕੋ ਜਾਇ ਘੇਰਾ। ਸਿੱਖਾਂ ਨਗਰ ਵਾਸੀਆਂ ਦੀ ਚੰਗੀ ਭੁਗਤ ਸਵਾਰੀ। ਇਨ ਕੇ ਦੋਇ ਮੁਖੀਏ ਚਿੱਤੂ, ਮਿੱਤੂ ਮੈਦਾਨੇ ਜੰਗ ਮੇਂ ਮਾਰੇ ਗਏ ।'

ਇੱਕ ਦਿਨ ਗੁਰੂ ਦਰਬਾਰ ਵਿੱਚ ਦੇਵ ਦਾਸ (ਦੇਵਕੀ ਦਾਸ) ਬ੍ਰਾਹਮਣ ਫਰਿਆਦੀ ਹੋਇਆ, ਜੋ ਕਿ ਹੁਸ਼ਿਆਰ ਪੁਰ ਦੇ ਨੇੜੇ ਪਿੰਡ ਬੱਸੀ ਦਾ ਵਸਨੀਕ ਸੀ। ਉਸ ਨੇ ਰੋ ਕੇ ਪੁਕਾਰ ਕੀਤੀ ਕਿ ਜਬਰ ਜੰਗ ਖਾਂ (ਜ਼ਬਰ ਖਾਂ)ਨੇ ਮੇਰੀ ਸੱਜ ਵਿਆਹੀ ਪਤਨੀ ਖੋਹ ਲਈ ਹੈ। ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਉਦੈ ਸਿੰਘ ਦੇ ਜੱਥੇ ਨੂੰ ਹੁਕਮ ਕੀਤਾ ਕਿ ਬ੍ਰਾਹਮਣ ਦੀ ਮਦਦ ਕਰੋ। ਸਿੰਘਾਂ ਨੇ ਸਾਹਿਬਜ਼ਾਦੇ ਦੀ ਕਮਾਂਡ ਥੱਲੇ ਜਾ ਕੇ ਬੱਸੀ ਪਿੰਡ ਨੂੰ ਘੇਰ ਲਿਆ। ਪਾਪੀ ਜਬਰ ਜੰਗ ਖਾਂ ਨੂੰ ਪਕੜ ਕੇ ਗੁਰੂ ਦਰਬਾਰ ਵਿੱਚ ਪੇਸ਼ ਕੀਤਾ, ਗੁਰੂ ਜੀ ਨੇ ਦੇਵਕੀ ਦਾਸ ਨੂੰ ਉਸਦੀ ਪਤਨੀ ਵਾਪਿਸ ਦਵਾ ਕੇ ਪਠਾਣ ਨੂੰ ਉਸਦੀ ਕਰਨੀ ਦਾ ਫਲ ਭੁਗਤਾਇਆ। ਇਸ ਪਿੰਡ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਦੇ ਜਾਣ ਦੀ ਯਾਦਗਾਰ ਗੁਰਦੁਆਰਾ ਕਾਇਮ ਹੈ। ਇਸ ਤਰ੍ਹਾਂ ਸੂਰਬੀਰਤਾ ਦੇ ਕਾਰਨਾਮੇ ਕਰਦੇ ਹੋਏ ਸਾਹਿਬ ਅਜੀਤ ਸਿੰਘ ਦੀ ਆਯੂ ੧੮ ਸਾਲ ਦੀ ਹੋ ਗਈ ਜਦੋਂ ਕਿ ਸ੍ਰੀ ਅਨੰਦਪੁਰ ਸਾਹਿਬ ਨੂੰ ਪਹਾੜੀ ਰਾਜਿਆਂ ਅਤੇ ਮੁਗਲਾਂ ਦੀਆਂ ਫੌਜਾਂ ਨੇ ੯ ਮਹੀਨੇ ਤਕ ਘੇਰਾ ਪਾਈ ਰੱਖਿਆ ਇਸ ਸਮੇਂ ਵੀ ਸਾਹਿਬਜ਼ਾਦਾ ਅਜੀਤ ਸਿੰਘ ਜੀ ਵੈਰੀਆਂ ਨੂੰ ਹੱਥ ਦਿਖਾਉਂਦੇ ਰਹੇ। ਅਖੀਰ ਦਸਮੇਸ਼ ਪਿਤਾ ਨੇ ਸ੍ਰੀ ਅਨੰਦ ਗੜ੍ਹ ਦੇ ਕਿਲੇ ਨੂੰ ਛੱਡਣ ਦਾ ਫੈਸਲਾ ਕਰ ਲਿਆ। ਕਿਥੇ ਜਾਣਾ ਏ, ਕੀਹਦੇ ਕੋਲ ਜਾਣਾ ਹੈ ਕਿਸੇ ਨੂੰ ਕੋਈ ਨਹੀਂ ਸੀ ਪਤਾ, ਸਭ ਸਿੰਘਾਂ ਨੇ ਆਪੋ ਆਪਣੇ ਹਥਿਆਰ ਸੰਭਾਲ ਲਏ। ਪੰਜ ਪਿਆਰੇ ਕਮਰ ਕੱਸੇ ਕਰ ਚੁੱਕੇ ਸਨ। ਵੱਡੇ ਸਾਹਿਬਜ਼ਾਦੇ ਸ਼ਸਤਰਾਂ ਨਾਲ ਤਿਆਰ ਬਰ ਤਿਆਰ ਸਨ। ਅੱਧੀ ਰਾਤ ਦਾ ਸਮਾਂ ਹੋ ਗਿਆ ਸੀ ਪਾਤਸ਼ਾਹ ਜੀ ਨੇ ਕਾਫਲੇ ਨੂੰ ਸ੍ਰੀ ਕੀਰਤਪੁਰ ਸਾਹਿਬ ਵਲ ਜਾਣ ਦਾ ਹੁਕਮ ਦਿੱਤਾ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਇਕ ਜੱਥੇ ਦੀ ਅਗਵਾਈ ਕਰਦੇ ਹੋਏ ਕਾਫਲੇ ਦੇ ਸਭ ਤੋਂ ਪਿਛਲੇ ਪਾਸੇ ਸਨ ਜਦੋਂ ਦਸਮੇਸ਼ ਜੀ ਦਾ ਕਾਫਲਾ ਕੀਰਤਪੁਰ ਕੋਲੋਂ ਲੰਘਿਆਂ ਤਾਂ ਦੁਸ਼ਮਣਾਂ ਨੇ ਖਾਧੀਆਂ ਹੋਈਆ ਸੁਗੰਧਾਂ ਤੇ ਇਕਰਾਰਨਾਮੇ ਭੁਲਾ ਕੇ ਹਮਲਾ ਕਰ ਦਿੱਤਾ। ਉਸ ਵੇਲੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਵੈਰੀਆਂ ਨੂੰ ਠੱਲ ਪਾਈ ਘੋਰ ਯੁੱਧ ਕੀਤਾ।

ਗੁਰੂ ਜੀ ਨੇ ਭਾਈ ਉਦੈ ਸਿੰਘ ਜੀ ਨੂੰ ਜੱਥੇ ਜਮੇਤ ਭੇਜਿਆ ਕਿ ਸਾਹਿਬਜ਼ਾਦੇ



ਨੂੰ ਆਖੋ ਕਿ ਤੁਹਾਡੀ ਇਹ ਜਗਹ ਨਹੀਂ ਅੱਗੇ ਆਓ । ਭਾਈ ਉਦੈ ਸਿੰਘ ਦੇ ਜੱਥੇ ਨੇ ਜਾ ਕੇ ਵੈਰੀਆਂ ਨੂੰ ਆਪਣੀ ਹਿੱਕ ਦੇ ਜੋਰ ਰੋਕੀ ਰੱਖਿਆ, ਸਤਿਗੁਰੂ ਜੀ ਵੱਲ ਕਿਸੇ ਨੂੰ ਫਟਕਣ ਨਹੀਂ ਦਿੱਤਾ।

ਸਤਿਗੁਰ ਸੱਚੇ ਪਾਤਸ਼ਾਹ ਨੇ ਅੰਮ੍ਰਿਤ ਵੇਲਾ ਜਾਣ ਕਰ ਕੇ ਦੀਵਾਨ ਸਜਾਇਆ ਤੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸਵੇਰ ਹੋਈ ਸਰਸਾ ਦਾ ਪਾਣੀ ਕੁਝ ਘਟਿਆ । ਪਾਤਸ਼ਾਹ ਦੇ ਸਰਸਾ ਪਾਰ ਕਰਨ ਦੇ ਸਾਕੇ ਨੂੰ ਭਾਈ ਰਤਨ ਸਿੰਘ ਭੰਗੂ ਪੰਥ ਪ੍ਰਕਾਸ ਵਿੱਚ ਇਉਂ ਅੰਕਿਤ ਕਰਦੇ ਹਨ।

**ਦਿਵਸ ਚੜ੍ਹਯੋ ਲਾਂਘਾ ਪਰਿਯੋ ਉਤਰ ਗਯੋ ਕਿਛ ਨੀਰ ।**
**ਕੋ ਆਗੈ ਕੋ ਪਾਛੈ ਵੜਿਓ ਪਰਯੋ ਨਾ ਕਿਨਹੂੰ ਧੀਰ ।**
**ਸਾਹਿਬਜ਼ਾਦੇ ਛਡ ਦੋਊ ਰਹੇ ਸੁ ਸਤਿਗੁਰ ਸਾਥ ।**
**ਛੋਟੇ ਗਏ ਵਡ ਮਾਤ ਸੰਗ ਭਈ ਐਸੀ ਕਿਛ ਬਾਤ ।**

ਭਾਈ ਰਤਨ ਸਿੰਘ ਜੀ ਨੇ ਬਿਆਨ ਕੀਤਾ ਹੈ ਕਿ ਦਿਨ ਚੜੇ ਸਰਸਾ ਨਦੀ ਵਿੱਚ ਪਾਣੀ ਕੁਝ ਘਟ ਗਿਆ। ਗੁਰੂ ਪਰਿਵਾਰ ਦਰਿਆ ਵਿੱਚ ਠਿੱਲ ਪਿਆ। ਵੱਡੇ ਸਾਹਿਬਜ਼ਾਦੇ ਕਲਗੀਧਰ ਪਿਤਾ ਜੀ ਦੇ ਨਾਲ ਹੋ ਤੁਰੇ ਤੇ ਛੋਟੇ ਸਾਹਿਬਜ਼ਾਦੇ ਦਾਦੀ ਮਾਂ ਦੇ ਨਾਲ ਵੱਖਰੇ ਰਸਤੇ ਪੈ ਗਏ।

ਚਮਕੌਰ ਸਾਹਿਬ ਦੇ ਜੰਗ ਦਾ ਜ਼ਿਕਰ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਔਰੰਗਜ਼ੇਬ ਨੂੰ ਲਿਖੇ ਜ਼ਫਰਨਾਮੇ ਵਿੱਚ ਦਰਜ਼ ਕੀਤਾ ਹੈ ਕਿ ਭੁੱਖੇ-ਭਾਣੇ ਚਾਲੀ, ਆਦਮੀ ਕੀ ਕਰ ਸਕਦੇ ਹਨ, ਜੇ ਉਨ੍ਹਾਂ ਤੇ ਦਸ ਲੱਖ ਦਾ ਲਸ਼ਕਰ ਅਚਾਨਕ ਟੁੱਟ ਪਵੇ :-

ਗੁਰਸਨ : ਚਿਹ ਕਾਰੇ ਕੁਨੱਦ ਚਿਹਲ ਨਰ ।
ਕਿ ਦਹ ਲਕ ਬਿਆਯਦ ਬਰੋ ਬੇਖ਼ਬਰ ।

ਇਸ ਤਰਾਂ ਸਾਹਿਬ ਅਜੀਤ ਸਿੰਘ ਜੀ ਸਰਸਾ ਦਰਿਆ ਲੰਘ ਕੇ ਰੋਪੜ ਵਲ ਨੂੰ ਵੱਧੇ ਮਲਕਪੁਰ ਰੰਘੜਾਂ ਕੋਲ ਭਾਈ ਬਚਿੱਤਰ ਸਿੰਘ ਜੀ ਫੱਟੜ ਹੋਏ ਪਏ ਸਨ। ਬਾਬਾ ਅਜੀਤ ਸਿੰਘ ਜੀ ਨੇ ਭਾਈ ਬਚਿੱਤਰ ਸਿੰਘ ਨੂੰ ਸੰਭਾਲਿਆ ਅਤੇ ਕੋਟਲਾ ਨਿਹੰਗ ਖਾਂ (ਭੱਠਾ ਸਾਹਿਬ) ਗੁਰੂ ਜੀ ਦੇ ਕੋਲ ਪਹੁੰਚ ਗਏ। ਇਥੋਂ ਗੁਰੂ ਸਾਹਿਬ, ਸਾਹਿਬਜਾਦਾ ਅਜੀਤ ਸਿੰਘ ਜੀ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਅਤੇ ਤਕਰੀਬਨ ੪੦ ਸਿੰਘਾਂ ਸਮੇਤ ਸੱਤ ਪੋਹ ਦੀ ਸ਼ਾਮ ਚਮਕੌਰ ਸਾਹਿਬ ਪਹੁੰਚ ਗਏ। ਰਾਤ ਨੂੰ ਗੜ੍ਹੀ ਵਿੱਚ ਜੰਗ ਦੀ ਵਿਉਂਤ ਬੰਦੀ ਕੀਤੀ। ਅਠ ਪੋਹ ਨੂੰ ਚਮਕੌਰ ਸਾਹਿਬ ਦੀ ਅਸਾਂਵੀ ਜੰਗ ਸ਼ੁਰੂ ਹੋਈ ਕਿਉਂਕਿ ਇਕ ਪਾਸੇ ੪੦ ਭੁਖਣ ਭਾਣੇ ਸਿੰਘ ਦੂਜੇ ਪਾਸੇ ਦਸ ਲੱਖ ਦੀ ਤਾਦਾਦ ਵਿੱਚ ਵੈਰੀਆਂ ਦੀ ਫੌਜ ਅਤੇ ਮੁਲਖਈਆ ਸੀ। ਸਵੇਰ ਤੋਂ ਲੜਦਿਆਂ ਲੜਦਿਆਂ ਦੁਪਹਿਰ ਤਕ ਗੋਲਾ ਬਾਰੂਦ ਅਤੇ ਤੀਰ ਖਤਮ ਹੋ ਗਏ। ਗੁਰੂ ਸਾਹਿਬ ਨੇ ਛੋਟੇ ਛੋਟੇ ਜੱਥੇ ਗੜ੍ਹੀ ਤੋਂ ਬਾਹਰ ਭੇਜਣੇ ਸ਼ੁਰੂ ਕੀਤੇ। ਘਮਸਾਨ ਦਾ ਜੰਗ ਹੋਇਆ।

ਸਿੰਘਾਂ ਨੂੰ ਮੈਦਾਨੇ ਜੰਗ ਵਿੱਚ ਜੂਝਦੇ ਵੇਖ ਕੇ ਸਾਹਿਬਜ਼ਾਦਾ ਅਜੀਤ ਸਿੰਘ

ਜੀ ਦਾ ਬੀਰ ਰਸ ਜਾਗਿਆ ਅਤੇ ਡੌਲੇ ਫਰਕੇ। ਬੜੇ ਹੌਂਸਲੇ ਨਾਲ ਪਿਤਾ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਹੁਣ ਮੇਰੇ ਲਈ ਵੀ ਸਮਾਂ ਆ ਗਿਆ ਹੈ ਇਸ ਧਰਮ ਯੁੱਧ ਵਿੱਚ ਸ਼ਾਮਲ ਹੋਣ ਦਾ, ਮਰ ਜੀਵੜੇ ਸਿੰਘਾਂ ਵਾਂਗ ਰਣਭੂਮੀ ਵਿੱਚ ਕੁੱਦਣ ਤੇ ਜੂਝਣ ਦਾ। ਮੈਨੂੰ ਵੀ ਆਗਿਆ ਤੇ ਅਸੀਸ ਦੇ ਕੇ ਨਿਵਾਜੋ ਤਾਂ ਜੋ ਮੈਂ ਵੀ ਆਪਣਾ ਫਰਜ਼ ਨਿਭਾਅ ਸਕਾਂ। ਮੇਰਾ ਤਾਂ ਨਾਂ ਹੀ ਆਪ ਜੀ ਨੇ ਅਜੀਤ ਸਿੰਘ ਰੱਖਿਆ ਹੈ ਜਿਸਦਾ ਭਾਵ 'ਨਾ ਜਿੱਤਿਆ ਜਾਣ ਵਾਲਾ ਸ਼ੇਰ। ਮੈਂ ਆਪ ਦੇ ਫੁਰਮਾਨ ਮੁਤਾਬਕ **'ਨਿਸਚੈ ਕਰ ਆਪਨੀ ਜੀਤ ਕਰੋਂ'** ਲੜਾਂਗਾ ਅਵੱਲ ਤਾਂ ਮੈਨੂੰ ਕੋਈ ਜਿੱਤ ਨਹੀਂ ਸਕੇਗਾ, ਪਰ ਜੇ ਕਦੇ ਕੋਈ ਮੇਰੇ ਉੱਤੇ ਭਾਰੂ ਹੋ ਗਿਆ ਤਾਂ ਹਾਰਿਆ ਹੋਇਆ ਮੂੰਹ ਵਿਖਾਣ ਲਈ ਰਣਭੂਮੀ ਤੋਂ ਜੀਉਂਦਾ ਨਹੀਂ ਮੁੜਾਂਗਾ। ਮਿਰਜਾ ਮੁਹੰਮਦ ਅਬਦੁਲ ਦੇ ਲਫਜਾਂ ਵਿੱਚ:-

**ਮੁਝ ਕੋ ਭੀ ਦੀਜੇ ਹੁਕਮ, ਕਿ ਜੌਹਰ ਦਿਖਾਊਂ ਮੈਂ ।**
**ਜਾਏ ਬਲਾ ਸੇ ਜਾਨ ਪੇ, ਵਾਪਸ ਨਾ ਆਊਂ ਮੈਂ ।**
**ਨਾਮ ਕਾ ਅਜੀਤ ਹੂੰ, ਜੀਤਾ ਨਾ ਜਾਉਂਗਾ ।**
**ਜੀਤਾ ਗਿਆ ਤੋ ਹਾਰ ਕੇ, ਜੀਤਾ ਨਾ ਆਊਂਗਾ ।**

ਪਿਤਾ ਜੀ ਦੀ ਆਗਿਆ ਪਾ ਕੇ ਬਾਬਾ ਅਜੀਤ ਸਿੰਘ ਜੀ ਪੰਜਾ ਸਿੰਘਾਂ ਨਾਲ ਵੈਰੀ ਉੱਤੇ ਟੁੱਟ ਪਏ। ਕਵਿ ਸੈਨਾਪਤਿ ਦੇ ਸ਼ਬਦਾਂ ਵਿੱਚ:-

**ਦੌਰਿਓ ਦਲ ਮੈ ਧਾਇ ਕੇ ਲੈ ਕਰ ਸਾਂਗ ਬਨਾਇ।**
**ਮਾਰਤ ਜਿਹ ਅਸਵਾਰ ਕੇ ਛਿਨ ਮੈ ਦੇਤ ਗਿਰਾਇ ।**
**ਲੇਤਨ ਪਰੋਇ ਪਠਾਨ ਕੋ ਸਬਹਨ ਸਾਂਗ ਦਿਖਾਲਾਇ ।**
**ਦੇਖਤ ਹੀ ਸਭ ਕਰਤ ਹੈਂ ਅਰੇ ਖ਼ੁਦਾਇ ਖ਼ੁਦਾਇ ।**

ਕਵੀ ਸੈਨਾ ਪਤਿ ਜੀ ਅਨੁਸਾਰ ਸਾਹਿਬਜ਼ਾਦਾ ਅਜੀਤ ਸਿੰਘ ਹੱਥ ਵਿੱਚ ਨੇਜ਼ਾ ਫੜਕੇ ਰਣ ਵਿੱਚ ਕੁੱਦ ਪਏ। ਚੁਣ ਚੁਣ ਕੇ ਵੈਰੀਆਂ ਨੂੰ ਨੇਜ਼ੇ ਨਾਲ ਪਰੋ ਸੁੱਟਿਆ। ਦੁਸ਼ਮਣ ਵਿੱਚ ਭਾਜੜ ਪੈ ਗਈ ਤੇ ਹਾਏ ਖ਼ੁਦਾ-ਹਾਏ ਖ਼ੁਦਾ ਦੀਆਂ ਆਵਾਜ਼ਾਂ ਆਉਣ ਲਗੀਆਂ। ਸੰਗ੍ਰਾਮ ਦਾ ਵਰਨਣ ਅਲ੍ਹਾਂ ਯਾਰ ਖਾਂ ਯੋਗੀ ਜੀ ਇਉਂ ਕਰਦੇ ਹਨ :-

**ਸ਼ਹਿਜਾਦਾਇ ਜੀ ਜਾਹ ਨੈ ਭਾਗੜ ਥੀ ਮਚਾਦੀ ।**
**ਯਿਹ ਫੌਜ ਭਗਾਦੀ ਕਬੀ ਵਹੁ ਫੌਜ ਭਗਾਦੀ ।**
**ਬੜ੍ਹ ਚੜ੍ਹ ਕੇ ਤਵੱਕੋ ਸੇ ਸ਼ੁਜਾਇਤ ਜੋ ਦਿਖਾਈ ।**
**ਸਤਿਗੁਰ ਨੇ ਵਹੀਂ ਕਿਲਾ ਸੇ ਬੇਟੇ ਕੋ ਨਦਾ ਦੀ ।**
**ਸ਼ਾਬਾਸ ਪਿਸਰ ! ਖ਼ੂਬ ਦਲੇਰੀ ਸੇ ਲੜੇ ਹੋ ।**
**ਹਾਂ, ਕਿਉਂ ਨ ਹੋ ਗੋਬਿੰਦ ਕੇ ਫਰਜ਼ੰਦ ਬੜੇ ਹੋ ।**

ਅੱਲਾਯਾਰ ਖਾਂ ਯੋਗੀ ਜੀ ਨੇ ਬਿਆਨ ਕੀਤਾ ਹੈ ਕਿ ਸਾਹਿਬ ਅਜੀਤ ਸਿੰਘ



ਜੀ ਨੇ ਦੁਸ਼ਮਣਾਂ ਦੀਆਂ ਭਾਜੜਾਂ ਪੁਆ ਦਿੱਤੀਆਂ। ਮਾਰੋ ਮਾਰ ਕਰਦੇ ਕਦੇ ਇਕ ਪਾਸੇ ਤੇ ਕਦੇ ਦੂਜੇ ਪਾਸੇ ਦੇ ਦੁਸ਼ਮਣਾਂ ਨੂੰ ਮਾਰੀ ਜਾਂਦੇ ਸਨ। ਬਹੁਤ ਹੀ ਬਹਾਦਰੀ ਨਾਲ ਜੰਗ ਕੀਤੀ। ਦਸਮੇਸ ਪਿਤਾ ਜੋ ਕਿ ਗੜ੍ਹੀ ਦੀ ਅਟਾਰੀ ਵਿੱਚੋਂ ਜੰਗ ਦੇਖ ਰਹੇ ਸਨ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਹੱਲਾ ਸ਼ੇਰੀ ਦਿੱਤੀ। ਕਲਗੀਧਰ ਪਿਤਾ ਜੀ ਕਹਿਣ ਲੱਗੇ ਸ਼ਾਬਾਸ਼ ਬੇਟਾ ਬੜੀ ਦਲੇਰੀ ਨਾਲ ਜੰਗ ਕੀਤਾ ਹੈ, ਕਰਦੇ ਵੀ ਕਿਉਂ ਨਾ ਆਪ ਜੀ ਮੇਰੇ ਸਭ ਤੋਂ ਵੱਡੇ ਪੁਤਰ ਹੋ।

ਇਸ ਪਰਕਾਰ ਬਾਬਾ ਅਜੀਤ ਸਿੰਘ ਜੀ ਨੇ ਸ਼ਸ਼ਤਰ ਵਿਦਿਆ, ਨੇਜੇ (ਬਰਛੀ) ਤੇ ਤਲਵਾਰ ਦੇ ਜੌਹਰ ਦਿਖਾ ਕੇ ਅਨੇਕਾਂ ਦੁਸ਼ਮਣਾਂ ਨੂੰ ਮੌਤ ਦੇ ਘਾਟ ਉਤਾਰਿਆ। ਦੁਸ਼ਮਣ ਦਲਾਂ ਵਿੱਚ ਭਾਜੜਾਂ ਪੈ ਗਈਆਂ ਤੇ ਉਹ ਸਮਝਣ ਲੱਗੇ ਕਿ ਸ਼ਾਇਦ ਗੁਰੂ ਸਾਹਿਬ ਆਪ ਹੀ ਮੈਦਾਨੇ ਜੰਗ ਵਿੱਚ ਉਤਰ ਆਏ ਹਨ। ਪਰ ਲੱਖਾਂ ਫੌਜਾਂ ਵਿੱਚ ਕਿੰਨੀ ਕੁ ਦੇਰ ਸੰਗ੍ਰਾਮ ਕਰ ਸਕਦੇ ਸਨ ਕਿਸੇ ਕਾਇਰ ਨੇ ਪਿਛੋਂ ਬਰਛੇ ਦਾ ਵਾਰ ਕੀਤਾ ਤੇ ਸਾਹਿਬ ਅਜੀਤ ਸਿੰਘ ਜੀ ਸ਼ਹੀਦੀ ਪ੍ਰਾਪਤ ਕਰ ਗਏ ।

**ਸਾਹਿਬ ਬਾਬਾ ਜੁਝਾਰ ਸਿੰਘ ਜੀ** :- ਆਪ ਜੀ ਦਸਮੇਸ਼ ਪਿਤਾ ਜੀ ਦੇ ਦੂਜੇ ਪੁੱਤਰ ਸਨ । ਆਪ ਦਾ ਜਨਮ ਮਾਤਾ ਜੀਤੋ ਜੀ ਦੀ ਕੁਖੋਂ ਸੰਮਤ ੧੭੪੭ (੧੪ ਮਾਰਚ ੧੬੯੧ ਈ.) ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਇਆ, ਇਹਨਾਂ ਦਾ ਪਾਲਣ-ਪੋਸ਼ਣ ਵੀ ਬਾਬਾ ਅਜੀਤ ਸਿੰਘ ਜੀ ਵਾਂਗ ਹੀ ਹੋਇਆ ਆਪ ਜੀ ਨੇ ਧਾਰਮਿਕ ਵਿਦਿਆ, ਸ਼ਸਤਰ ਵਿਦਿਆ ਅਤੇ ਰਣਨੀਤੀ ਗ੍ਰਹਿਣ ਕੀਤੀ। ਅੱਠ ਨੌਂ ਸਾਲ ਦੀ ਉਮਰ ਵਿੱਚ ਅੰਮ੍ਰਿਤ ਪਾਨ ਕੀਤਾ। ਆਪ ਜੀ ਵੀ ਗੁਰੂ ਪਿਤਾ ਅਤੇ ਵੱਡੇ ਭਰਾਤਾ ਬਾਬਾ ਅਜੀਤ ਸਿੰਘ ਤੇ ਹੋਰ ਮਰਜੀਵੜੇ ਸਿੰਘਾਂ ਨਾਲ ਚਮਕੌਰ ਸਾਹਿਬ ਪਹੁੰਚੇ। ਬਾਬਾ ਜੁਝਾਰ ਸਿੰਘ ਜੀ ਨੇ ਗੜ੍ਹੀ ਦੀ ਅਟਾਰੀ ਤੇ ਬੈਠ ਕੇ ਸਿੰਘਾਂ ਸੂਰਮਿਆਂ ਅਤੇ ਬਾਬਾ ਅਜੀਤ ਸਿੰਘ ਜੀ ਦਾ ਜੰਗ ਵੇਖਿਆ ਜਦੋਂ ਬਾਬਾ ਅਜੀਤ ਸਿੰਘ ਜੀ ਸ਼ਹੀਦ ਹੋ ਗਏ ਤਾਂ ਬਾਬਾ ਜੁਝਾਰ ਸਿੰਘ ਜੀ ਦਾ ਖ਼ੂਨ ਖੌਲਿਆ ਤੇ ਜੰਗ ਕਰਨ ਦੀ ਲਾਲਸਾ ਪ੍ਰਬਲ ਹੋ ਉੱਠੀ। ਗੁਰੂ ਪਿਤਾ ਜੀ ਤੋਂ ਆਗਿਆ ਮੰਗੀ ਅੱਲਾ ਯਾਰ ਖਾਂ ਇਉਂ ਬਿਆਨ ਕਰਦੇ ਹਨ :-

**ਬੇਟੇ ਕੋ ਸ਼ਹਾਦਤ ਮਿਲੀ ਦੇਖਾ ਜੋ ਪਿਦਰ ਨੇ।**
**ਇਸ ਵਕਤ ਕਹਾ ਨੰਨੇ ਸੇ ਮਾਸੂਮ ਪਿਸਰ ਨੇ ।**
**ਰੁਖਸਤ ਹਮੇਂ ਦਿਲਵਾਉ ਪਿਤਾ ਜਾਏਗੇ ਮਰਨੇ ।**

ਪਿਤਾ ਦੇ ਸਾਹਮਣੇ ਵੱਡਾ ਬੇਟਾ ਸ਼ਹੀਦ ਹੋ ਗਿਆ ਛੋਟੇ ਪੁੱਤਰ ਨੇ ਵੇਖ ਕੇ ਪਿਤਾ ਗੁਰੂ ਤੋਂ ਆਗਿਆ ਮੰਗੀ ਕਿ ਮੈਨੂੰ ਵੀ ਰਣ ਤੱਤੇ ਵਿੱਚ ਕੁੱਦਣ ਦਿਓ ।

ਬਾਬਾ ਜੁਝਾਰ ਸਿੰਘ ਜੀ ਦੀ ਬੇਨਤੀ ਸੁਣ ਕੇ ਪਿਤਾ ਗੁਰੂ ਜੀ ਨੇ ਫੁਰਮਾਇਆ ਬੇਟਾ ਤੁਸੀਂ ਪੰਥ ਦੀ ਬੇੜੀ ਦੇ ਮਲਾਹ ਹੋ, ਸੀਸ ਭੇਟ ਕਰੋ ਤਾਂ ਜੋ ਧਰਮ ਦਾ ਬੇੜਾ ਪਾਰ ਲੱਗੇ। ਜਾਓ ਤੁਹਾਨੂੰ ਵੱਡੇ ਭਾਈ ਬਾਬਾ ਅਜੀਤ ਸਿੰਘ ਜੀ ਉਡੀਕ ਰਹੇ ਹਨ। ਮੇਰੀ ਚਾਹਨਾ ਹੈ ਕਿ ਮੈਂ ਤੈਨੂੰ ਜੰਗ ਵਿੱਚ ਬਰਛੀ ਚਲਾਉਂਦੇ ਤੇ ਬਰਛੀ ਦਾ ਵਾਰ

ਸਹਿੰਦੇ ਹੋਏ ਵੇਖਾਂ।

ਮੈਥਿਲੀ ਸ਼ਰਣ ਗੁਪਤ ਬਾਬਾ ਜੁਝਾਰ ਸਿੰਘ ਜੀ ਵਲੋਂ ਆਗਿਆ ਮੰਗਣ ਦਾ ਪ੍ਰਸੰਗ ਇਉਂ ਬਿਆਨ ਕਰਦੇ ਹਨ:-

**ਉਸ ਕਾ ਅਨੁਜ ਜੁਝਾਰ ਸਿੰਘ ਥਾ ਜਿਸ ਕਾ ਵਯ ਥਾ ਚੌਦਹ ਸਾਲ ।**
**ਚਾਰ ਬਰਸ ਛੋਟਾ ਅਗ੍ਰਜ ਸੇ ਬੋਲਾ ਗੁਰੂ ਸੇ ਵਹ ਗੁਰੂ ਬਾਲ ।**
**ਆਗਯਾ ਹੋ ਨਿਰਭਯ ਅਗ੍ਰਜ ਕਾ ਕਰੂੰ ਅਨੁਸਰਣ ਮੈਂ ਭੀ ਆਜ ।**
**ਰਹੂੰ ਯਥਾਰੂਥ ਤਨੁਜ ਆਪ ਕਾ ਰਖੂੰ ਅਨੁਜ ਨਾਮ ਕੀ ਲਾਜ ।**

ਮੈਥਿਲੀ ਸ਼ਰਣ ਗੁਪਤਾ ਜੀ ਲਿਖਦੇ ਹਨ ਕਿ ਬਾਬਾ ਜੁਝਾਰ ਸਿੰਘ ਆਪਣੇ ਵੱਡੇ ਭਾਈ ਬਾਬਾ ਅਜੀਤ ਸਿੰਘ ਤੋਂ ਉੱਮਰ ਵਿੱਚ ੪ ਸਾਲ ਛੋਟੇ ਸਨ ਤੇ ਉਹਨਾਂ ਦੀ ਉਮਰ ੧੪ ਸਾਲ ਸੀ। ਪਿਤਾ ਗੁਰੂ ਤੋਂ ਆਗਿਆ ਮੰਗਦੇ ਹਨ ਕਿ ਮੈਂ ਵੀ ਜੰਗ ਵਿੱਚ ਜਾ ਕੇ ਵੱਡੇ ਭਾਈ ਦੇ ਪਗ ਚਿੰਨਾਂ ਤੇ ਚਲਦਾ ਹੋਇਆ ਤੁਹਾਡਾ ਛੋਟਾ ਪੁੱਤਰ ਅਖਵਾਉਂਦਾ ਹੋਇਆ ਆਪਣੇ ਨਾਂ ਦੀ ਲਾਜ ਰਖਾਂ।

ਪਿਤਾ ਗੁਰੂ ਜੀ ਨੇ ਆਗਿਆ ਦਿੱਤੀ ਸ਼ਸ਼ਤਰ ਸਜਾਏ ਅਤੇ ਪੰਜ ਸਿੰਘ ਨਾਲ ਤੋਰੇ। ਕਵਿ ਸੈਨਾ ਪਤਿ ਲਿਖਦੇ ਹਨ :-

**ਜਬ ਦੇਖਿਓ ਜੁਝਾਰ ਸਿੰਘ ਸਮਾਂ ਪਹੁੰਚਿਓ ਆਨ ।**
**ਦੌਰਿਓ ਦਲ ਮੈਂ ਧਾਇ ਕੈ ਕਰ ਮਹਿ ਗਹੀ ਕਮਾਨ ।**

ਬਾਬਾ ਜੁਝਾਰ ਸਿੰਘ ਜੀ ਨੂੰ ਰਣ ਵਿੱਚ ਜੁਝਣ ਦਾ ਕਿੰਨਾ ਚਾਓ ਸੀ :-

**ਐਸੇ ਰੌਰੋ ਜਬ ਊਹਾ ਭਇਓ । ਸਾਹਿਬ ਜੁਝਾਰ ਸਿੰਘ ਮਨ ਮਹਿ ਠਯੋ ।**
**ਅਬ ਜੀਵਨ ਕੋ ਕੁਛ ਧ੍ਰਮ ਨਹੀਂ । ਪੁਤ੍ਰ ਜੀਵੈ ਲੜ ਪਿਤਾ ਮਰਾਹੀ ।**

ਭਾਈ ਰਤਨ ਸਿੰਘ ਭੰਗੂ ਦੇ ਸ਼ਬਦਾਂ ਵਿੱਚ ਜਦੋਂ ਬਾਬਾ ਅਜੀਤ ਸਿੰਘ ਜੀ ਜੁਝ ਕੇ ਸ਼ਹੀਦ ਹੋ ਗਏ ਤਾਂ ਰਣ ਭੂਮੀ ਵਿੱਚ ਬੜਾ ਰੌਲਾ ਪਿਆ ਤਦ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ ਮਨ ਵਿੱਚ ਵਿਚਾਰ ਆਈ ਕਿ ਮੇਰਾ ਵੀ ਪਿੱਛੇ ਰਹਿਣ ਦਾ ਧਰਮ ਨਹੀਂ ਕਿ ਪੁਤਰ ਦੇ ਜੀਉਂਦੇ ਜੀਅ ਪਿਤਾ ਗੁਰੂ ਆਪ ਜੰਗ ਕਰਕੇ ਜੂਝਣ।

ਬਾਬਾ ਅਜੀਤ ਸਿੰਘ ਜੀ ਤੋਂ ਬਾਅਦ ਜਦੋਂ ਬਾਬਾ ਜੁਝਾਰ ਸਿੰਘ ਰਣ ਤੱਤੇ ਵਿੱਚ ਗਰਜੇ ਤਾਂ ਵੈਰੀ ਦਲਾਂ ਵਿੱਚ ਸਹਿਮ ਛਾ ਗਿਆ। ਦੁਸ਼ਮਣ ਅੱਗੇ ਅੱਗੇ ਭੱਜਣ ਲੱਗੇ ਡਰ ਦੇ ਮਾਰੇ ਕੋਈ ਨੇੜੇ ਨਹੀਂ ਢੁੱਕਦਾ ਸੀ। ਜੰਗ ਵਿੱਚ ਲੋਥਾਂ ਦੇ ਢੇਰ ਲੱਗ ਗਏ। ਸਾਹਿਬਜ਼ਾਦੇ ਨੇ ਨੇਜ਼ੇ ਦੇ ਐਸੇ ਕਮਾਲ ਦਿਖਾਏ ਕਿ ਮੁਗਲ ਫੌਜਾਂ ਹੈਰਾਨ ਰਹਿ ਗਈਆਂ ਕਿ ਇਤਨੀ ਛੋਟੀ ਉਮਰ ਵਿੱਚ ਨੇਜ਼ਾ ਬਾਜ਼ੀ ਦੀ ਇਤਨੀ ਮੁਹਾਰਤ ਅਤੇ ਨਿਰਭੈਤਾ। ਯੋਗੀ ਅੱਲਾ ਯਾਰ ਖਾਂ ਜੀ ਇਸ ਤਰਾਂ ਲਿਖਦੇ ਹਨ :-

**ਦਸ ਬੀਸ ਕੋ ਜਖਮੀ ਕੀਆ ਦਸ ਬੀਸ ਕੋ ਮਾਰਾ ।**
**ਇਕ ਹਮਲੇ ਮੇਂ ਇਸ ਏਕ ਨੇ ਇੱਕੀਸ ਕੋ ਮਾਰਾ ।**



**ਖੰਨਾਸ ਕੋ ਮਾਰਾ ਕਭੀ ਇਬਲੀਸ ਕੋ ਮਾਰਾ ।**
**ਗੁਲ ਮਚ ਗਿਆ ਇਕ ਤਿਫਲ ਨੇ ਚਾਲੀਸ ਕੋ ਮਾਰਾ ।**
**ਬਚ ਬਚ ਕੇ ਲੜੋ ਕਲਗੀਓ ਵਾਲੇ ਕੇ ਪਿਸਰ ਸੇ ।**
**ਯਿਹ ਨੀਮਚਾਂ ਲਾਏ ਹੈਂ ਗੁਰੂ ਜੀ ਕੀ ਕਮਰ ਸੇ।**

ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ ਘਮਸਾਨ ਮਚਾ ਦਿੱਤਾ। ਇਕੋ ਹਮਲੇ ਵਿੱਚ ੨੧ ਦੁਸ਼ਮਣਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਰਾਖਸ਼ਾਂ ਵਰਗੇ ਦੈਂਤ ਪਠਾਣਾ ਨੂੰ ਪਰੋ ਦਿੱਤਾ। ਸਾਰੇ ਰੌਲਾ ਮਚ ਗਿਆ ਕਿ ਕਲਗੀਧਰ ਦੇ ਬੀਰ ਸਪੂਤ ਤੋਂ ਬਚ ਕੇ ਲੜੋ ਇਹਨਾਂ ਕੋਲ ਪਿਤਾ ਗੁਰੂ ਜੀ ਦਾ ਬਖਸ਼ਿਆ ਖੰਡਾ ਹੈ ।

ਪਰ ਪੰਜ ਭੁੱਖੇ ਭਾਣੇ ਸਿੰਘ ਲੱਖਾਂ ਦਾ ਮੁਕਾਬਲਾ ਕਿੰਨੀ ਕੁ ਦੇਰ ਕਰ ਸਕਦੇ ਸਨ। ਸਾਹਿਬਜ਼ਾਦੇ ਨੂੰ ਲੜਦਿਆਂ ਲੜਦਿਆਂ ਸ਼ਾਮ ਪੈ ਗਈ ।

ਉਸੇ ਸਮੇਂ ਇਕ ਤੀਰ ਆ ਕੇ ਬਾਬਾ ਜੁਝਾਰ ਸਿੰਘ ਦੇ ਦਿਲ ਵਿੱਚ ਲੱਗਾ। ਮਾਨੋ ਇਹ ਤੀਰ ਕਲੇਜੇ ਵਿੱਚ ਨਹੀਂ ਸਗੋਂ ਫੁੱਲ ਵਿੱਚ ਕੰਡਾ ਵੱਜਾ ਹੈ। ਸਾਰੇ ਪਾਸੇ ਹਨੇਰਾ ਛਾ ਗਿਆ ਹਾ ਹਾ ਕਾਰ ਮਚ ਗਈ। ਦਸਮੇਸ਼ ਪਿਤਾ ਦਾ ਲਾਡਲਾ ਸਪੂਤ ਭੁਆਂਟਣੀ ਖਾ ਕੇ ਜਮੀਨ ਤੇ ਡਿੱਗ ਗਿਆ।

ਇਸ ਤਰਾਂ ਨਾਲ ਸਾਹਿਬ ਜੁਝਾਰ ਸਿੰਘ ਜੀ ਆਪਣੇ ਵੱਡੇ ਭਰਾ ਅਜੀਤ ਸਿੰਘ ਦੇ ਨਾਲ ਰਲ ਕੇ ਬਾਬਾ ਗੁਰੂ ਤੇਗ ਬਹਾਦਰ ਜੀ ਦੀ ਗੋਦ ਵਿੱਚ ਜਾ ਬੈਠੇ। ਸੂਰਜ ਵੀ ਅਸਤ ਹੋ ਗਿਆ ਮਾਨੋ ਮੁਗ਼ਲਾਂ ਦੇ ਰਾਜ ਦਾ ਸੂਰਜ ਹੀ ਡੁੱਬ ਗਿਆ। ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਯਾਦਗਾਰ ਚਮਕੌਰ ਸਾਹਿਬ ਵਿੱਚ ਗੁਰਦੁਆਰਾ ਕਤਲ ਗੜ੍ਹ ਸਾਹਿਬ ਅਤੇ ਗੜ੍ਹੀ ਸਾਹਿਬ ਸੁਸ਼ੋਭਿਤ ਹੈ, ਯੋਗੀ ਅੱਲਾ ਯਾਰ ਖਾਂ ਕਹਿੰਦੇ ਹਨ :-

**ਬੱਸ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ ।**
**ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਏ ।**
**ਚਮਕ ਹੈ ਮਿਹਰ ਕੀ ਚਮਕੌਰ ! ਤੇਰੇ ਜ਼ੱਰਰੋ ਮੇਂ ।**
**ਯਹੀਂ ਸੇ ਬਨ ਕੇ ਸਤਾਰੇ ਗਏ ਸ਼ਮਾਂ ਕੇ ਲੀਏ ।**
**ਗੁਰੂ ਗੋਬਿੰਦ ਕੇ ਲ਼ਖ਼ਤਿ ਜਿਗਰ ਅਜੀਤੋ ਜੁਝਾਰ ।**
**ਫਲਕ ਪਿ ਇਕ ਯਹਾਂ ਦੋ ਚਾਂਦ ਹੈ ਜਿਯਾ ਕੇ ਲੀਏ ।**

ਯੋਗੀ ਜੀ ਕਿੰਨਾ ਸੁੰਦਰ ਬਿਆਨ ਕਰਦੇ ਹਨ ਕਿ ਹਿੰਦੁਸਤਾਨ ਵਿੱਚ ਯਾਤਰਾ ਕਰਨ ਲਈ ਕੇਵਲ ਇੱਕੋ ਇੱਕ ਤੀਰਥ ਹੈ, ਚਮਕੌਰ ਸਾਹਿਬ। ਜਿੱਥੇ ਕਿ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬੇਟੇ ਧਰਮ ਤੋਂ ਕੁਰਬਾਨ ਕੀਤੇ। ਚਮਕੌਰ ਸਾਹਿਬ ਦੇ ਕਿਣਕੇ ਕਿਣਕੇ ਵਿੱਚ ਕੁਰਬਾਨੀ ਰੂਪੀ ਸੂਰਜ ਦੀ ਚਮਕ ਹੈ। ਇਥੋਂ ਹੀ ਸ਼ਹੀਦੀ ਪਰਵਾਨੇ ਉੱਠੇ ਤੇ ਆਕਾਸ ਤੇ ਪਹੁੰਚ ਗਏ ਭਾਵ ਅਮਰ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਦੇ ਲਾਡਲੇ ਸਪੂਤ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ

ਮਾਨੋਂ ਦੋ ਚੰਦ ਇਸ ਅਸਥਾਨ ਨੂੰ ਰੋਸ਼ਨ ਕਰ ਰਹੇ ਹਨ।

ਸ਼ਹੀਦ ਬੀਬੀ ਸ਼ਰਨ ਕੌਰ ਚਮਕੌਰ ਸਾਹਿਬ ਦੇ ਲਾਗਲੇ ਪਿੰਡ ਰਾਏ ਪੁਰ ਦੀ ਰਹਿਣ ਵਾਲੀ ਸੀ। ਇਸ ਬੀਬੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਰੂਹਾਨੀਅਤ ਤਰੀਕੇ ਦਰਸ਼ਨ ਦੇ ਕੇ ਆਤਮਿਕ ਬਲ ਬਖਸ਼ਿਆ। ਬੀਬੀ ਨੇ ਸ਼ਹੀਦ ਸਾਹਿਬਜ਼ਾਦਿਆਂ ਤੇ ਹੋਰ ਸਿੰਘਾਂ ਦਾ ਸਸਕਾਰ ਕਰਨ ਦੀ ਹਿੰਮਤ ਕੀਤੀ। ਲੱਭ ਲੱਭ ਕੇ ਕੁਝ ਸ਼ਹੀਦਾਂ ਦੀਆਂ ਦੇਹਾਂ ਇੱਕਠੀਆ ਕਰਕੇ ਅੰਗੀਠਾ ਤਿਆਰ ਕਰ ਅੱਗ ਲਾ ਦਿੱਤੀ। ਅੱਗ ਦੇ ਭਾਂਬੜ ਮਚ ਗਏ। ਮੁਗਲ ਸਿਪਾਹੀ ਜੋ ਆਪਣੇ ਮੁਰਦਿਆਂ ਨੂੰ ਦਫਨਾਉਂਦੇ ਥੱਕੇ ਹਾਰੇ ਬੇਸੁਰਤ ਸੁੱਤੇ ਹੋਏ ਸੀ ਅੱਭੜਵਾਹੇ ਉੱਠੇ ਅੱਗ ਦੀਆਂ ਲਾਟਾਂ ਦੇਖ ਕੇ ਭੈ ਭੀਤ ਹੋ ਗਏ। ਕੁਝ ਚਿਰ ਪਿਛੋਂ ਹੌਸਲਾ ਕਰਕੇ ਅੱਗ ਦੇ ਕੋਲ ਪਹੁੰਚੇ ਬੀਬੀ ਨੂੰ ਦੇਖ ਕੇ ਹੈਰਾਨ ਹੋ ਗਏ। ਬੀਬੀ ਨੂੰ ਪੁੱਛਿਆ ਤੂੰ ਕੌਣ ਹੈ ? ਬੀਬੀ ਨੇ ਗਰਜ ਕੇ ਉੱਤਰ ਦਿੱਤਾ ਕਿ ਮੈਂ ਗੁਰੂ ਗੋਬਿੰਦ ਸਿੰਘ ਜੀ ਦੀ ਧੀ ਹਾਂ ਤੇ ਸਹੀਦਾਂ ਦਾ ਸਸਕਾਰ ਕਰ ਰਹੀ ਹਾਂ। ਸਿਪਾਹੀਆਂ ਨੇ ਫੜਨਾ ਚਾਹਿਆ ਪਰ ਬੀਬੀ ਨੇ ਤਲਵਾਰ ਧੂਹ ਕੇ ਕਈਆਂ ਨੂੰ ਮਾਰ ਮੁਕਾਇਆ ਤੇ ਆਪ ਫੱਟੜ ਹੋ ਕੇ ਡਿਗ ਪਈ। ਜ਼ਾਬਰ ਸਿਪਾਹਿਆਂ ਨੇ ਗੰਭੀਰ ਜ਼ਖਮੀ ਬੀਬੀ ਸ਼ਰਨ ਕੌਰ ਨੂੰ ਅੱਗ ਵਿੱਚ ਸੁੱਟ ਦਿੱਤਾ। ਇਉਂ ਬੀਬੀ ਸ਼ਰਨ ਕੌਰ ਨੇ ਸ਼ਹੀਦਾਂ ਦਾ ਸਸਕਾਰ ਕਰਦਿਆਂ ੯ ਪੋਹ ਦੀ ਰਾਤ ਸ਼ਹੀਦੀ ਪਾਈ। ਉਨ੍ਹਾਂ ਦਿਨਾਂ ਵਿੱਚ ਹੀ ਭਾਈ ਰਾਮਾ ਤੇ ਤਿਲੋਕਾ ਜੀ ਮਹਿਰਾਜ ਨਿਵਾਸੀ ਬਾਬਾ ਫੂਲ ਜੀ ਤੇ ਸਪੁੱਤਰ ਸਰਹੰਦ ਮਾਮਲਾ ਤਾਰਨ ਆਏ ਹੋਏ ਸਨ ਉਹਨਾਂ ਨੂੰ ਚਮਕੌਰ ਸਾਹਿਬ ਦੇ ਸ਼ਹੀਦੀ ਸਾਕੇ ਦਾ ਪਤਾ ਲੱਗਾ। ਦੋਹਾਂ ਭਰਾਵਾਂ ਨੇ ਬੜਾ ਦੁਖ ਮਹਿਸੂਸ ਕੀਤਾ ਤੇ ਸਲਾਹ ਕੀਤੀ ਆਪਾਂ ਜਾਨ ਵਾਰ ਕੇ ਵੀ ਗੁਰੂ ਪਾਤਸ਼ਾਹ ਦੇ ਸਾਹਿਬਜ਼ਾਦਿਆਂ ਅਤੇ ਪਿਆਰੇ ਸ਼ਹੀਦ ਸਿੰਘਾਂ ਦਾ ਸਸਕਾਰ ਜਰੂਰ ਕਰਾਂਗੇ। ਦੂਰੋਂ ਨੇੜਿਓ ਬਾਕੀ ਸਿੰਘਾਂ ਤੇ ਸਾਹਿਬਜ਼ਾਦਿਆਂ ਦੇ ਸਰੀਰ ਇਕੱਠੇ ਕਰ ਕੇ ਅੱਗ ਦੀ ਭੇਟ ਕਰ ਦਿੱਤੇ । ਇਸ ਤਰਾਂ ਸਤਿਗੁਰੂ ਪਾਤਸ਼ਾਹ ਦੀ ਕ੍ਰਿਪਾ ਸਦਕਾ ਦੋਵੇਂ ਭਰਾ ੧੦ ਪੋਹ ਦੀ ਰਾਤ ਨੂੰ ਸਾਹਿਬਜ਼ਾਦਿਆਂ ਦੇ ਸਸਕਾਰ ਕਰਨ ਵਿੱਚ ਸਫਲ ਹੋ ਗਏ।

ਭਾਈ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਇਉਂ ਅੰਕਿਤ ਕਰਦੇ ਹਨ ਕਿ ਸਾਹਿਬਜ਼ਾਦਿਆਂ ਦੇ ਸਰੀਰ ਦੁਸਮਣਾਂ ਨੂੰ ਨਜ਼ਰ ਹੀ ਨਹੀਂ ਆਏ। ਗੁਰੂ ਕ੍ਰਿਪਾ ਦੁਆਰਾ ਭਾਈ ਤਿਲੋਕਾ ਤੇ ਭਾਈ ਰਾਮਾ ਜੀ ਨੂੰ ਦਰਸਨ ਹੋ ਗਏ :-

**ਦ੍ਰਿਸ਼ਟਿ ਪਰੇ ਨਹਿ ਦੋਹਨੁ ਭਾਈ । ਜੋ ਪਾਵਤਿ ਸਿਰ ਵੱਢ ਲੇ ਜਾਈ ।**
**ਆਪਨੇ ਜਾਨਿ ਦਾਸ ਇਨ ਤਾਈ । ਦੋਨੋ ਲੋਥੈਂ ਦਈ ਦਿਖਾਈ ।**

## ਛੋਟੇ ਸਾਹਿਬਜ਼ਾਦੇ

ਬਾਬਾ ਜ਼ੋਰਾਵਰ ਸਿੰਘ ਜੀ ਦਾ ਜਨਮ ਮਾਤਾ ਜੀਤੋ ਜੀ ਦੀ ਕੁਖੋਂ ਮੱਘਰ ਸੁਦੀ ੩ ਸੰਮਤ ੧੭੫੩ (੧੭ ਨਵੰਬਰ ੧੬੯੬ ਈ.) ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਹੋਇਆ। ਦਸਮੇਸ਼ ਪਿਤਾ ਜੀ ਦੇ ਸਭ ਤੋਂ ਛੋਟੇ ਸਪੁੱਤਰ ਬਾਬਾ ਫਤਿਹ ਸਿੰਘ ਜੀ



ਫਗਣ ਸੁਦੀ, ਸੰਮਤ ੧੭੫੫ (੨੫ ਫਰਵਰੀ ੧੬੯੯ ਈ.) ਨੂੰ ਸ੍ਰੀ ਅਨੰਦਪੁਰ ਸਾਹਿਬ ਵਿੱਚ ਮਾਤਾ ਜੀਤੋ ਜੀ ਦੀ ਕੁਖੋਂ ਪ੍ਰਗਟ ਹੋਏ, ਦੋਹਾਂ ਸਾਹਿਬਜ਼ਾਦਿਆਂ ਨੇ ਮਾਤਾ ਗੁਜਰੀ ਜੀ ਦੀ ਗੋਦ ਦਾ ਨਿੱਘ ਮਾਣਿਆ। ਦਾਦੀ ਪੋਤਰਿਆਂ ਦਾ ਪਿਆਰ ਜਗਤ ਪ੍ਰਸਿੱਧ ਹੈ ਪਰ ਪਿਆਰ ਵਿੱਚ ਮਾਤਾ ਗੁਜਰੀ ਜੀ ਆਪਣੇ ਪੋਤਰਿਆ ਨੂੰ ਸਿੱਖੀ ਅਸੂਲ ਦ੍ਰਿੜਾਉਣੇ ਨਹੀਂ ਸਨ ਭੁੱਲਦੇ। ੧੬੯੯ ਵਿਸਾਖੀ ਵਾਲੇ ਦਿਨ ਮਾਤਾ ਜੀ ਦੀ ਪ੍ਰੇਰਨਾ ਤੇ ਹੀ ਸਾਹਿਬਜ਼ਾਦਿਆਂ ਨੇ ਅੰਮ੍ਰਿਤ ਪਾਨ ਕੀਤਾ। ਬਾਬਾ ਫਤਿਹ ਸਿੰਘ ਜੀ ਦੀ ਉਮਰ ਹਾਲੇ ਦੋ ਸਾਲ ਦੀ ਵੀ ਨਹੀਂ ਸੀ ਹੋਈ ਕਿ ਮਾਤਾ ਜੀਤੋ ਜੀ ਅਕਾਲ ਚਲਾਣਾ ਕਰ ਗਏ (੫ ਦਸੰਬਰ ੧੭੦੦ ਈ.) ਇਸ ਕਰਕੇ ਦੋਵੇਂ ਸਾਹਿਬਜਾਦੇ ਮਾਤਾ ਗੁਜਰੀ ਜੀ ਦੇ ਅੰਗ ਸੰਗ ਹੀ ਰਹਿੰਦੇ ਸਨ। ਜਦੋਂ ਛੋਟੇ ਲਾਲ ਹਾਲੇ ਕ੍ਰਮਵਾਰ ੭ ਸਾਲ ਤੇ ੫ ਸਾਲ ਦੇ ਹੀ ਸਨ ਤਾਂ ਅਨੰਦਪੁਰੀ ਦਾ ਵਿਛੋੜਾ ਪੈ ਗਿਆ। ਸਰਸਾ ਨਦੀ ਦੇ ਕੰਢੇ ਪਰਿਵਾਰ ਤਿੰਨ ਹਿਸਿਆਂ ਵਿੱਚ ਵੰਡਿਆ ਗਿਆ। ਛੋਟੇ ਸਾਹਿਬਜ਼ਾਦੇ ਮਾਤਾ ਗੁਜਰੀ ਜੀ ਦੇ ਨਾਲ ਸਰਸਾ ਦੇ ਕਿਨਾਰੇ ਹੋ ਤੁਰੇ ਗੁਰੂ ਜੀ ਦੇ ਪਰਿਵਾਰ ਦੇ ਵਿਛੜਨ ਵਾਲੀ ਥਾਂ ਸਰਸਾ ਨਦੀ ਦੇ ਕੰਢੇ ਤੇ ਅੱਜ ਕੱਲ ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ ਸੁਸ਼ੋਭਿਤ ਹੈ ।

ਮਾਤਾ ਗੁਜਰੀ ਜੀ ਸਰਸਾ ਨਦੀ ਪਾਰ ਕਰ ਕੇ ਪਾਣੀ ਦੇ ਵਹਾਅ ਵਲ ਹੀ ਹੋ ਗਏ ਅਤੇ ਚੱਕ ਢੇਰਾ ਪਿੰਡ ਦੇ ਪੱਤਣ ਕੋਲ ਸਤਿਲੁਜ ਕਿਨਾਰੇ ਜਾ ਪਹੁੰਚੇ। ਰਾਤ ਪੈ ਗਈ ਸੀ। ਦਿਨ ਦੇ ਸਫਰ ਤੋਂ ਥੱਕੇ ਟੁਟੇ ਮਾਤਾ ਜੀ ਕੋਈ ਟਿਕਾਣਾ ਭਾਲਣ ਲੱਗੇ। ਦਰਿਆ ਸਤਲੁਜ ਦੇ ਪੱਤਣ ਦੇ ਲਾਗੇ ਇਕ ਮਲਾਹ ਕੁੰਮੇ ਮਾਸ਼ਕੀ ਦੀ ਝੁੱਗੀ ਵਿੱਚ ਦੀਵਾ ਜਗਦਾ ਦਿਖਾਈ ਦਿੱਤਾ। ਭਾਈ ਦੂਨਾ ਸਿੰਘ ਹੰਡੂਰੀਆ ਆਪਣੀ ਰਚਨਾ, 'ਸਾਖੀ ਗੁਰੂ ਕੇ ਸੁਤਨਕੀ' ਵਿੱਚ ਲਿਖਦੇ ਹਨ। ਇਕ ਹਿੰਦੂ ਕੁੰਮੇ ਮਲਾਹ ਦੀ ਝੁੱਗੀ ਸੀ। ਇਸ ਨੇ ਤੁਰਕਾਂ ਦੇ ਜ਼ਬਰ ਨਾਲ ਆਪਣਾ ਧਰਮ ਬਦਲ ਲਿਆ ਸੀ ਅਤੇ ਕੁੰਮੇ ਨਾਮ ਤੋਂ ਬਦਲ ਕੇ ਕੀਮਾ ਮਲਾਹ ਹੋ ਗਿਆ ਸੀ। ਇਸੇ ਝੁੱਗੀ ਵਿੱਚ ਮਾਤਾ ਜੀ ਨੇ ਪਹਿਲੀ ਮੁਸਾਫਰੀ ਦੀ ਰਾਤ ਕਟੀ :-

**ਇਕ ਸੱਕਾ ਹਿੰਦੂ ਤਹਿ ਆਹੀ, ਤੁਰਕ ਜੋਰ ਤਿਹ ਜਨਮ ਵਟਾ ਹੀ ।**
**ਕੁੰਮੇ ਤੋਂ ਕੀਮਾ ਤਿਹ ਕੀਨਾ, ਤਿਸਹੀ ਕੇ ਗ੍ਰਿਹਿ ਵਾਸਾ ਲੀਨਾ ।**

ਨੇੜੇ ਹੀ ਕਿਸੇ ਪਿੰਡ ਵਿੱਚ ਲੱਛਮੀ ਨਾਂ ਦੀ ਬ੍ਰਾਹਮਣੀ ਰਹਿੰਦੀ ਸੀ ਜੋ ਕਿ ਆਏ ਗਏ ਮੁਸਾਫਰਾਂ ਦੀ ਲੰਗਰ ਦੀ ਸੇਵਾ ਕਰਦੀ ਸੀ। ਕੀਮਾ ਰਾਤ ਨੂੰ ਜਾ ਕੇ ਮਾਤਾ ਲੱਛਮੀ ਤੋਂ ਪਰਸ਼ਾਦੇ ਲਿਆਇਆ ਅਤੇ ਮਾਤਾ ਜੀ ਤੇ ਸਾਹਿਬਜਾਦਿਆਂ ਨੂੰ ਛਕਾਏ। ਅਗਲੀ ਸਵੇਰ ਮਾਤਾ ਲੱਛਮੀ ਆਪ ਪਰਸਾਦਾ ਤਿਆਰ ਕਰਕੇ ਲੈ ਆਈ ਅਤੇ ਮਾਤਾ ਜੀ ਦੇ ਤੇ ਸਾਹਿਬਜ਼ਾਦਿਆ ਦੇ ਦਰਸ਼ਨ ਕਰਕੇ ਨਿਹਾਲ ਹੋਈ। ਬੇਨਤੀ ਕਰ ਕੇ ਮਾਤਾ ਜੀ ਨੂੰ ਆਪਣੇ ਗ੍ਰਿਹ ਵਿਖੇ ਵੀ ਲੈ ਗਈ।

ਇਸ ਜਗਹ ਤੇ ਅੱਜ ਕੱਲ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਦੀ ਯਾਦਗਾਰ ਵਜੋਂ ਆਲੀਸ਼ਾਨ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ, ਮਾਤਾ ਲੱਛਮੀ ਦੇ

ਨਾਂ ਤੇ ਪਿੰਡ ਚੱਕ ਢੇਰਾ ਕੋਲ ਸੁੰਦਰ ਗੇਟ ਬਣਾਇਆ ਗਿਆ ਹੈ।

ਕਵੀ ਕਿਸ਼ਨ ਸਿੰਘ ਦੇ ਸ਼ਬਦਾਂ ਵਿੱਚ :-

**ਦੁਇ ਮੋਹਰ ਕੀ ਆਰਸੀ, ਪੰਚ ਚੂੜੀਆਂ ਸਾਥ**
**ਤਿਸਹੀ ਬ੍ਰਾਹਮਨੀ ਕੋ ਦਈ, ਜੋ ਪ੍ਰਸਾਦ ਵਹ ਖ੍ਵਾਤ**
**ਰੁਪਯਾ ਪਾਂਚ ਸੌ ਤਿਸ ਦਯੋ, ਕੀਮਾ ਨਾਮ ਜੁ ਆਹਿ**
**ਤਿਨਹੂੰ ਜੋ ਮਸਤਕਿ ਟੇਕ ਕੈ, ਲੀਨਾ ਤਬੈ ਉਠਾਹਿ ।**

ਮਾਤਾ ਜੀ ਨੇ ਦੋ ਮੋਹਰਾਂ ਦੀ ਮੁੰਦਰੀ ਤੇ ਪੰਜ ਸੋਨੇ ਦੀਆਂ ਚੂੜੀਆਂ ਬੀਬੀ ਲੱਛਮੀ ਨੂੰ ਅਤੇ ਪੰਜ ਸੌ ਰੁਪਿਆਂ ਕੀਮੇ ਮਲਾਹ ਨੂੰ ਇਨਾਮ ਵਜੋਂ ਦਿੱਤਾ।

ਇਸ ਦਿਨ ਭਾਵ ੮ ਪੋਹ ਨੂੰ ਗੰਗੂ ਬ੍ਰਾਹਮਣ ਘੁੰਮਦਾ ਫਿਰਦਾ ਕੁੰਮੇ ਮਾਸ਼ਕੀ ਤੋਂ ਪੁਛਣ ਤੇ ਮਾਤਾ ਜੀ ਨੂੰ ਮਿਲਿਆ। ਮਾਤਾ ਗੁਜਰੀ ਜੀ ਨੇ ਆਪਣੇ ਰਸੋਈਏ ਨੂੰ ਮਿਲਣ ਤੇ ਖੁਸ਼ੀ ਜ਼ਾਹਰ ਕੀਤੀ ਅਤੇ ਕਿਹਾ ਰੋਪੜ ਵਲ ਨੂੰ ਚਲ ਤੇ ਸਾਨੂੰ ਗੁਰੂ ਸਾਹਿਬ ਦੇ ਕਾਫਲੇ ਨਾਲ ਮਿਲਾ ਦੇ। ਗੰਗੂ ਮਾਤਾ ਜੀ ਕੋਲ ਧਨ ਦੌਲਤ ਦੇਖ ਕੇ ਬੇਈਮਾਨ ਹੋ ਗਿਆ ਤੇ ਸੋਚਣ ਲੱਗਾ ਕਿ ਕਿਵੇਂ ਇਹ ਧਨ ਹਾਸਲ ਕੀਤਾ ਜਾਵੇ। ਸੋਚਦਾ ਸੋਚਦਾ ਕਹਿਣ ਲੱਗਾ ਮਾਤਾ ਜੀ ਮੇਰਾ ਪਿੰਡ ਇੱਥੇ ਨੇੜੇ ਹੀ ਹੈ ਆਪਾਂ ਉੱਥੇ ਚੱਲਦੇ ਹਾਂ ਤੇ ਫੌਜ ਦੇ ਇਥੋਂ ਹਟਣ ਤੋਂ ਬਾਅਦ ਮੈਂ ਤੁਹਾਨੂੰ ਗੁਰੂ ਜੀ ਕੋਲ ਲੈ ਜਾਵਾਂਗਾ। ਦੁਸਟ ਪਾਪੀ ਬ੍ਰਾਹਮਣ ਮਾਇਆ ਦੇ ਵਸ ਹੋ ਕੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਆਪਣੇ ਨਾਲ ਲੈ ਕੇ ਚਲ ਪਿਆ।

ਰੋਪੜ ਨੇੜੇ ਆ ਕੇ ਦੁਸ਼ਟ ਬ੍ਰਾਹਮਣ ਮਾਤਾ ਜੀ ਨੂੰ ਕਹਿਣ ਲੱਗਾ ਰੋਪੜ ਤਾਂ ਮੁਗ਼ਲ ਫੌਜ ਉੱਤਰੀ ਹੋਈ ਹੈ ਏਧਰ ਜਾਣਾ ਠੀਕ ਨਹੀਂ ਰਹੇਗਾ। ਜੇਕਰ ਤੁਸੀਂ ਅੱਗੇ ਗਏ ਤਾਂ ਫੌਜ ਦੇ ਸਿਪਾਹੀ ਤੁਹਾਨੂੰ ਫੜ ਲੈਣਗੇ। ਹੁਣ ਤੁਸੀਂ ਹੀ ਦਸੋ ਕੀ ਕਰੀਏ ? ਗੰਗੂ ਨਹੀਂ ਸੀ ਚਾਹੁੰਦਾ ਕਿ ਮਾਤਾ ਜੀ ਕੋਟਲਾ ਨਿਹੰਗ ਖਾਂ ਵਲ ਕਿਸੇ ਸਿੱਖ ਪਰਿਵਾਰ ਕੋਲ ਜਾਣ ਕਿਉਂਕਿ ਧਨ ਚੁਰਾਉਣ ਵਿੱਚ ਫਿਰ ਉਸ ਦਾ ਦਾਅ ਨਹੀਂ ਸੀ ਲਗਣਾ। ਮਾਤਾ ਜੀ ਨੇ ਹਰਖ ਵਿੱਚ ਆ ਕੇ ਕਿਹਾ :-

**ਤਬ ਮਾਤਾ ਬਿਲਖੀ ਭਈ ਜਿਉਂ ਜਾਨਹੁ ਤਿਉ ਕੀਨ**
**ਤਬ ਦੁਸਟਾਤਮ ਯਹ ਕਹੀ, ਮਮ ਗ੍ਰਿਹਿ ਚਲਉ ਪ੍ਰਬੀਨ ।**

(ਦੂਨਾ ਸਿੰਘ ਹੰਡੂਰੀਆ)

ਗੰਗੂ ਮਾਤਾ ਜੀ ਦੇ ਅੱਗੇ ਅੱਗੇ ਤੁਰਿਆ ਜਾਂਦਾ ਇਸ ਤਾਕ ਵਿੱਚ ਸੀ ਕਿ ਕਦੋਂ ਮੌਕਾ ਮਿਲੇ ਤੇ ਮੈਂ ਮੁਹਰਾਂ ਤੇ ਹੋਰ ਧਨ ਦੌਲਤ ਖਿਸਕਾ ਕੇ ਮਾਤਾ ਜੀ ਨੂੰ ਤੇ ਸਾਹਿਬਜ਼ਾਦਿਆਂ ਨੂੰ ਕਿਸੇ ਪਾਸੇ ਛੱਡ ਦੌੜਦਾ ਬਣਾ। ਇਸ ਤਰਾਂ ਚਲਦੇ ਚਲਦੇ ਸ਼ਾਮ ਪੈ ਗਈ। ਰੋਪੜ ਮੋਰਿੰਡਾ ਰਾਹ ਉਤੇ ਬੂਰ ਮਾਜਰਾ ਲੰਘ ਕੇ ਪਿੰਡ ਹੈ ਕਾਈਨੌਰ ਉੱਥੇ ਆ ਪਹੁੰਚੇ। ਕਾਈਨੌਰ ਦੇ ਚੜ੍ਹਦੇ ਪਾਸੇ ਹੀ ਛੱਪੜ (ਤਲਾਅ) ਦੇ ਕਿਨਾਰੇ ਝਿੜੀ (ਛੋਟਾ ਜੰਗਲ) ਸੀ। ਗੰਗੂ ਮਾਤਾ ਜੀ ਨੂੰ ਉੱਥੇ ਬਿਠਾ ਕੇ ਕਹਿਣ ਲੱਗਾ ਕਿ ਮੇਰਾ



ਪਿੰਡ ਇੱਥੇ ਕੋਲ ਹੀ ਹੈ ਮੈਂ ਜਾ ਕੇ ਆਸੇ ਪਾਸੇ ਵੇਖਦਾ ਹਾਂ ਕਿ ਮੁਗ਼ਲ ਫੌਜਾਂ ਨਾ ਹੋਣ। ਮੁਸਾਫਰੀ ਦੀ ਦੂਜੀ ਠੰਡੀ ਪੋਹ ਦੀ (੮ ਪੋਹ) ਰਾਤ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਇੱਥੇ ਬਿਨਾਂ ਕਿਸੇ ਟਿਕਾਣੇ, ਮੰਜੇ, ਬਿਸਤਰੇ ਤੋਂ ਦਰਖਤਾਂ ਹੇਠ ਕੱਟੀ। ਇਸ ਦਾ ਹਵਾਲਾ ਭਾ.ਬੀਰ ਸਿੰਘ ਬੱਲ ਆਪਣੀ ਪੁਸਤਕ ਸਿੰਘ ਸਾਗਰ ਵਿੱਚ ਦਿੰਦੇ ਹਨ।

**ਜੋਰਾਵਰ ਸਿੰਘ ਫਤੇ ਸਿੰਘ ਗੁਜਰੀ ਮਾਤਾ ਸਾਥ ।**
**ਕਾਈਨੌਰ ਕੇ ਤੱਲ ਕੇ ਵਸੇ ਏਕ ਪੁਰ ਰਾਤ ।**

ਕਾਨੀਨੌਰ ਪਿੰਡ ਵਿੱਚ ਇਸ ਜਗਹ ਤੇ ਹੁਣ ਗੁਰਦੁਆਰਾ ਸੁਭਾਇਮਾਨ ਹੈ। ਅਗਲੇ ਦਿਨ ਗੰਗੂ ਮਾਤਾ ਜੀ ਨੂੰ ਆਪਣੇ ਪਿੰਡ ਦੇ ਪੂਰਬ ਵਲ ਇਕ ਝਿੜੀ ਵਿੱਚ ਲੈ ਗਿਆ।ਇੱਥੇ ਇਕ ਸਾਧੂ ਰਹਿੰਦਾ ਸੀ ਉਸ ਨੇ ਮਾਤਾ ਜੀ ਦੇ ਦਰਸ਼ਨ ਕੀਤੇ ਤੇ ਪੁੱਛਣ ਲਗਾ ਤੁਸੀਂ ਇੱਥੇ ਕਿਵੇਂ ਆਏ ਹੋ। ਮਾਤਾ ਜੀ ਨੇ ਕਿਹਾ ਐਮੇਂ ਹੀ ਆਏ ਹਾਂ। ਸੋ ਇਸ ਥਾਂ ਤੇ ਅੱਜ ਕੱਲ ਗੁਰਦੁਆਰਾ **'ਐਮੇਂ ਸਾਹਿਬ'** ਸੁਸ਼ੋਭਿਤ ਹੈ। ਗੰਗੂ ਪਾਪੀ, ਮਾਤਾ ਜੀ ਨੂੰ ਉੱਥੇ ਬਿਠਾ ਕੇ ਆਪਣੇ ਘਰ ਸਹੇੜੀ ਗਿਆ ਫਿਰ ਰਾਤ ਹੋਣ ਤੇ ਆਪਣੇ ਘਰ ਲੈ ਆਇਆ।

੯ ਪੋਹ ਦੀ ਰਾਤ ਮਾਤਾ ਜੀ ਨੇ ਬ੍ਰਾਹਮਣ ਦੇ ਘਰ ਪਿੰਡ ਸਹੇੜੀ ਵਿਖੇ ਗੁਜ਼ਾਰੀ। ਅੱਧੀ ਰਾਤ ਵੇਲੇ ਦੁਸ਼ਟ ਨੇ ਮਾਇਆ ਦੀ ਖੁਰਜੀ ਚੁਰਾ ਲਈ। ਸਵੇਰੇ ਮਾਤਾ ਜੀ ਨੇ ਕਿਹਾ ਕਿ ਚੋਰੀ ਕਰਨ ਦੀ ਕੀ ਲੋੜ ਸੀ ਤੂੰ ਮੰਗ ਕੇ ਜਿੰਨ੍ਹਾਂ ਧਨ ਲੈਣਾ ਸੀ ਲੈ ਲੈਂਦਾ ਦੁਸ਼ਟ ਅੱਗੋਂ ਰੌਲਾ ਪਾਉਣ ਲੱਗਾ। ਇਸ ਨੀਚ ਦੀ ਕਰਤੂਤ ਨੂੰ ਯੋਗੀ ਅੱਲਾ ਯਾਰ ਖਾਂ ਨੇ ਸ਼ਹੀਦਾਨ ਵਫਾ ਕਿੱਸੇ ਵਿੱਚ ਇਉਂ ਦਰਜ਼ ਕੀਤਾ ਹੈ :-

**ਬਦਜ਼ਾਤ ਬਦ ਸਿਫਾਤ ਵਹੁ ਗੰਗੂ ਨਿਮਕ ਹਰਾਮ ।**
**ਟੁਕੜੋਂ ਕੇ ਸਤਿਗੁਰੂ ਕੇ ਜੋ ਪਲਤਾ ਰਹਾ ਮਦਾਮ ।**
**ਘਰ ਲੇ ਕੇ ਸਹਿਜ਼ਾਦੋਂ ਕੋ ਆਯਾ ਜੋ ਬਦਲਗਾਮ ।**
**ਬਾ ਜ਼ਰ ਕੇ ਲੂਟਨੇ ਕੋ ਕੀਆ ਥਿ ਇੰਤਜ਼ਾਮ ।**

ਯੋਗੀ ਜੀ ਫੁਰਮਾਉਂਦੇ ਹਨ ਕਿ ਦੁਸ਼ਟ ਗੰਗੂ ਕਮੀਨਾ, ਭੈੜਾ ਨਿਮਕ ਹਰਾਮ ਜਿਹੜਾ ਕੇ ਗੁਰੂ ਘਰ ਦੇ ਟੁਕੜਿਆਂ ਤੇ ਪਲਦਾ ਰਿਹਾ ਧਨ ਲੁੱਟਣ ਦੀ ਲਾਲਸਾ ਨਾਲ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਘਰ ਲੈ ਆਇਆ। ਪਾਪੀ ਨੇ ਉਹ ਕੁਕਰਮ ਕੀਤਾ ਜਿਹੜਾ ਕਿ ਦੁਸ਼ਮਨ ਵੀ ਨਹੀਂ ਕਰਦਾ। ਦੁਨੀਆਂ ਉੱਤੇ ਆਪਣੇ ਨਾਂ ਨੂੰ ਕਲੰਕ ਲਾ ਗਿਆ।

ਅਗਲੀ ਸਵੇਰ ਚੁੱਪ ਚਾਪ ਘਰੋਂ ਨਿਕਲ ਗਿਆ ਤੇ ਮੋਰਿੰਡੇ ਪਹੁੰਚ ਕੇ ਸੂਬਾ ਸਰਹੰਦ ਦੇ ਮੁਖਬਰਾਂ (ਸੂਹੀਆਂ) ਨੂੰ ਮਿਲ ਕੇ ਦੱਸਿਆ ਕਿ ਮੇਰੇ ਘਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਅਤੇ ਛੋਟੇ ਸਾਹਿਬਜਾਦੇ ਠਹਿਰੇ ਹੋਏ ਹਨ। ਸੂਹੀਆਂ ਨੇ ਅੱਗੇ ਥਾਣੇ ਵਿੱਚ ਖਬਰ ਪਹੁੰਚਾ ਦਿੱਤੀ ਤੇ ਜਾਨੀ ਖਾਂ, ਮਾਨੀ ਖਾਂ ਪੁਲਿਸ ਕਰਮਚਾਰੀਆਂ ਨੇ ਸਾਹਿਬਜਾਦਿਆਂ ਨੂੰ ਤੇ ਮਾਤਾ ਜੀ ਨੂੰ ਗਰਿਫ਼ਤਾਰ ਕਰ ਕੇ ਮੋਰਿੰਡੇ

ਪਹੁੰਚਾਇਆ। ਮੋਰਿੰਡੇ ਸ਼ਹਿਰ ਵਿੱਚ ਇਸ ਘਟਨਾ ਨਾਲ ਸਬੰਧਤ ਦੋ ਯਾਦਗਾਰਾਂ ਗੁਰਦੁਆਰਿਆਂ ਦੇ ਰੂਪ ਵਿੱਚ ਕਾਇਮ ਹਨ।

ਗੁਰਦੁਆਰਾ ਕੋਤਵਾਲੀ ਸਾਹਿਬ ਜਿੱਥੇ ਕਿ ਸਾਹਿਬਜਾਦਿਆਂ ਨੂੰ ਰਾਤ ਨੂੰ ਕੈਦ ਵਿੱਚ ਰਖਿਆ ਗਿਆ ਅਤੇ **'ਸ਼ਹੀਦ ਗੰਜ'** ਜਿਥੋਂ ਕਿ ਸਾਹਿਬਜਾਦਿਆਂ ਨੂੰ ਸਰਹੰਦ ਲਿਜਾਇਆ ਗਿਆ। ੧੦ ਪੋਹ ਦੀ ਰਾਤ ਮਾਤਾ ਜੀ ਤੇ ਸਾਹਿਬਜਾਦਿਆਂ ਨੇ ਜਰਵਾਨਿਆਂ ਦੀ ਕੋਤਵਾਲੀ ਮੋਰਿੰਡਾ ਵਿੱਚ ਗੁਜਾਰੀ। ਅਗਲੇ ਦਿਨ ਸਰਹੰਦ ਲੈ ਕੇ ਗਏ। ਨਵਾਬ ਵਜੀਰ ਖਾਨ ਇਹ ਸਭ ਕੁਝ ਸੁਣ ਕੇ ਬੜਾ ਖੁਸ਼ ਹੋਇਆ ਅਤੇ ਹੁਕਮ ਕੀਤਾ ਕਿ ਠੰਡੇ ਬੁਰਜ ਵਿੱਚ ਕੈਦ ਕਰ ਦਿਓ। ਠੰਡਾ ਬੁਰਜ ਜਿਵੇਂ ਕਿ ਨਾਮ ਤੋਂ ਹੀ ਪ੍ਰਤੀਤ ਹੁੰਦਾ ਹੈ ਗਰਮੀਆਂ ਵਿੱਚ ਵੀ ਠੰਡਾ ਰਹਿੰਦਾ ਸੀ। ਸਰਦੀ ਵਿੱਚ ਪੋਹ ਦੇ ਮਹੀਨੇ ਤਾਂ ਠੰਡ ਦਾ ਅੰਦਾਜਾ ਲਾਉਣਾ ਮੁਸ਼ਕਲ ਹੈ। ਸ਼ਾਹੀ ਹੁਕਮ ਅਨੁਸਾਰ ਕੋਈ ਕੱਪੜਾ, ਬਿਸਤਰਾ ਵੀ ਨਹੀਂ ਦਿੱਤਾ ਗਿਆ। ਪੂਜਨੀਕ ਮਾਤਾ ਜੀ ਸਾਹਿਬਜ਼ਾਦਿਆਂ ਨੂੰ ਅਪਣੀ ਪਵਿੱਤਰ ਗੋਦ ਦਾ ਨਿੱਘ ਹੀ ਦੇ ਰਹੇ ਸਨ। ਅੱਲਾ ਯਾਰ ਖਾਂ ਇਸ ਕਹਾਣੀ ਨੂੰ ਬਿਆਨ ਕਰਦਾ ਹੈ :-

**ਸਰਹੰਦ ਜਾ ਕੇ ਪਹੁੰਚੇ ਹਜ਼ਾਰ ਇਜ਼ਤਰਾਬਸੇ ।**
**ਦੋ ਚਾਰ ਹਾਏ ਜਬ ਹੂਏ ਜ਼ਾਲਿਮ ਨਵਾਬ ਸੇ ।**
**ਕਮਬਖ਼ਤ ਦੇਖਤੇ ਹੀ ਯਿ ਬੋਲਾ 'ਅਤਾਬ' ਸੇ ।**
**ਫਿਲਹਾਲ ਇਨ ਕੋ ਕੈਦ ਮੇਂ ਰਖੋ ਗੁਜ਼ਾਬਸੇ ।**
**ਗੁੰਬਦ ਥਾ ਜਿਸ ਮਕਾਂ ਮੇ ਮੁਕੱਯਦ ਹਜੂਰ ਥੇ ।**
**ਦੋ ਚਾਂਦ ਏਕ ਬੁਰਜ ਮੇਂ ਰਖਤੇ ਜ਼ਹੂਰ ਥੇ ।**

ਭਾਈ ਮੋਤੀ ਮਹਿਰਾ ਜੋ ਕਿ ਹਿੰਦੂ ਕੈਦੀਆਂ ਦਾ ਲੰਗਰ ਤਿਆਰ ਕਰਦਾ ਸੀ ਨੂੰ ਪਤਾ ਲੱਗਾ ਕਿ ਬੁਰਜ ਵਿੱਚ ਤਿੰਨ ਕੈਦੀ ਹਨ। ਉਸ ਨੇ ਜਾ ਕੇ ਦੇਖਿਆ ਕਿ ਬਿਰਧ ਮਾਤਾ ਅਤੇ ਦੋ ਛੋਟੇ ਛੋਟੇ ਲਾਲ ਬੈਠੇ ਸਨ। ਭਾ.ਮੋਤੀ ਰਾਮ ਨੇ ਪਛਾਣ ਕੇ ਮਾਤਾ ਦੇ ਚਰਨਾਂ ਤੇ ਮੱਥਾ ਟੇਕਿਆ ਤੇ ਸਾਹਿਬਜ਼ਾਦਿਆਂ ਨੂੰ ਨਮਸਕਾਰ ਕੀਤੀ। ਭਾ.ਮੋਤੀ ਰਾਮ ਜੀ ਦੋ ਰਾਤਾਂ ਲੰਗਰ ਪਾਣੀ ਤੇ ਦੁੱਧ ਦੀ ਸੇਵਾ ਕਰਦਾ ਰਿਹਾ । ਮਾਤਾ ਜੀ ਨੇ ਅਨੰਦ ਵਿੱਚ ਆ ਕੇ ਮੋਤੀ ਰਾਮ ਨੂੰ ਅਸ਼ੀਰਵਾਦ ਦਿੱਤਾ। ਕਵੀ ਕਿਸ਼ਨ ਸਿੰਘ ਦੇ ਸ਼ਬਦਾਂ ਵਿੱਚ :-

**ਪਿੱਖ ਕੇ ਪ੍ਰੇਮ ਸੁ ਮੋਤੀ ਕੇਰਾ । ਮਾਤਾ ਕਹਿਯੋ ਭਲਾ ਹੋਵੇ ਤੇਰਾ ।**

ਅਗਲੇ ਦਿਨ ਵਜ਼ੀਦ ਖਾਨ ਦੀ ਕਚਹਿਰੀ ਵਿੱਚ ਪੇਸ਼ੀ ਹੋਈ ਤਾਂ ਸਾਹਿਬਜ਼ਾਦਿਆਂ ਨੇ ਗੱਜ ਕੇ ਫਤਿਹ ਬੁਲਾਈ, ਸੁੱਚਾ ਨੰਦ, ਕਾਜੀ ਤੇ ਸੂਬਾ ਸੁਣ ਕੇ ਸੜ ਬਲ ਗਏ ਅਤੇ ਇਹਨਾ ਸ਼ੇਰਾਂ ਦੀ ਦਲੇਰੀ ਦੇਖ ਕੇ ਦੰਗ ਰਹਿ ਗਏ। ਉਨ੍ਹਾਂ ਸੋਚਿਆ ਸੀ ਕਿ ਸਾਹਿਬਜ਼ਾਦੇ ਡਰ ਗਏ ਹੋਣਗੇ ਪਰ ਦੋਹਾਂ ਦੇ ਚੇਹਰਿਆ ਤੇ ਕੋਈ ਸਹਿਮ ਨਹੀਂ ਸੀ। ਸਾਰੇ ਦਰਬਾਰੀ ਹੈਰਾਨ ਸਨ ਕਿ ੫ ਤੇ ੭ ਸਾਲ ਦੇ ਬੱਚੇ ਕਿਵੇਂ



ਅਗੰਮੀ ਗੱਲਾਂ ਕਰ ਰਹੇ ਸਨ। ਉਹਨਾਂ ਨਵਾਬ ਦੀ ਹਰ ਗੱਲ ਕੱਟ ਕੇ ਸਭ ਨੂੰ ਨਿਰਉੱਤਰ ਕਰ ਦਿੱਤਾ। ਨਵਾਬ ਨੇ ਲਾਲਾਂ ਨੂੰ ਕਿਹਾ ਕਿ ਤੁਹਾਡੇ ਪਿਤਾ ਗੁਰੂ ਗੋਬਿੰਦ ਸਿੰਘ ਨੂੰ ਅਸੀਂ ਚਮਕੌਰ ਵਿੱਚ ਕਤਲ ਕਰ ਦਿੱਤਾ ਹੈ। ਤੁਸੀਂ ਬੀਬੇ ਬੱਚੇ ਬਣ ਕੇ ਇਸਲਾਮ ਕਬੂਲ ਕਰ ਲਓ-ਤੁਹਾਨੂੰ ਤਾਜੋ ਤਖ਼ਤ ਅਤੇ ਜ਼ੰਨਤ (ਸਵਰਗ) ਦੀਆਂ ਹੂਰਾਂ ਮਿਲਣਗੀਆਂ। ਉਸ ਜਾਲਮ ਨਿਰਦਈ ਨੇ ਕਈ ਡਰ ਵੀ ਦਿੱਤੇ। ਪ੍ਰੰਤੂ ਸਾਹਿਬਜ਼ਾਦੇ ਅਡੋਲ ਰਹੇ। ਵਾਪਿਸ ਬੁਰਜ ਵਿੱਚ ਭੇਜ ਦਿੱਤੇ ਗਏ। ਮਾਤਾ ਜੀ ਲਾਲਾਂ ਨੂੰ ਚੜ੍ਹਦੀ ਕਲਾ ਵਿੱਚ ਵੇਖ ਕੇ ਪ੍ਰਸੰਨ ਹੋ ਗਏ। ਦਾਦੀ ਮਾਂ ਨੇ ਕਿਹਾ ਸ਼ਾਬਾਸ ਬੱਚਿਓ ! ਅੱਜ ਤੁਸੀਂ ਆਪਣੇ ਪਿਤਾ ਤੇ ਦਾਦਾ ਜੀ ਦੀ ਸ਼ਾਨ ਨੂੰ ਕਾਇਮ ਰੱਖਿਆ ਹੈ, ਕਲ੍ਹ ਫੇਰ ਤੁਹਾਨੂੰ ਕਚਹਿਰੀ ਵਿੱਚ ਅੱਜ ਤੋਂ ਵੀ ਵਧੇਰੇ ਲਾਲਚ ਤੇ ਡਰਾਵੇ ਦਿੱਤੇ ਜਾਣਗੇ। ਵੇਖਣਾ ਅੱਜ ਦੀ ਤਰਾਂ ਧਰਮ ਨੂੰ ਜਾਨ ਤੋਂ ਵੱਧ ਪਿਆਰਾ ਸਮਝਣਾ ਤੇ ਏਵੇਂ ਹੀ ਦ੍ਰਿੜ ਰਹਿਣਾ। ਗੁਰ ਲਾਲਾਂ ਨੇ ਮਾਤਾ ਜੀ ਨੂੰ ਭਰੋਸਾ ਦਿਵਾਇਆ ਕਿ ਅਸੀਂ ਧਰਮ ਤੋਂ ਕੁਰਬਾਨ ਹੋ ਜਾਂਵਾਗੇ ਪਿਤਾ ਗੁਰੂ ਦੀ ਅਣਖ ਤੇ ਸ਼ਾਨ ਕਾਇਮ ਰਖਾਂਗੇ। ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿੱਚ :-

**'ਧੰਨ ਭਾਗ ਹਮਰੈ ਹੈ ਮਾਈ, ਧਰਮ ਹੇਤਿ ਤਨ ਜੇਕਰ ਜਾਈ '**

ਅਗਲੇ ਦਿਨ ਕਚਹਿਰੀ ਵਿੱਚ ਫਿਰ ਪੇਸ਼ੀ ਹੋਈ ਫਿਰ ਉਹੀ ਸੁਆਲ ਜੁਆਬ ਹੋਏ। ਸੁਚਾ ਨੰਦ ਨੇ ਕਿਹਾ ਬਾਲਕੋ ਨਵਾਬ ਨੂੰ ਸਲਾਮ ਕਰੋ, ਮੱਥਾ ਟੇਕੋ। ਸਾਹਿਬਜ਼ਾਦਿਆਂ ਨੇ ਉੱਤਰ ਦਿਤਾ ਅਸੀਂ ਸਲਾਮ ਅਕਾਲ ਪੁਰਖ ਨੂੰ ਕਰਦੇ ਹਾਂ ਤੇ ਮੱਥਾ ਗੁਰੂ ਪਿਤਾ ਦੇ ਚਰਨਾਂ ਵਿੱਚ ਟੇਕਦੇ ਹਾਂ। ਹੋਰ ਕਿਸੇ ਅੱਗੇ ਸਾਡਾ ਸੀਸ ਨਹੀਂ ਝੁਕ ਸਕਦਾ। ਅਗਲੇ ਦਿਨ ਪਾਪੀਆਂ ਨੇ ਸਾਹਿਬਜ਼ਾਦਿਆਂ ਦੇ ਕਚਿਹਰੀ ਦੇ ਰਸਤੇ ਵਿਚੋਂ ਲੰਘਣ ਵਾਸਤੇ ਗੇਟ ਦੀ ਛੋਟੀ ਮੋਰੀ ਖੋਲ ਦਿੱਤੀ ਤਾਂ ਜੋ ਅੰਦਰ ਲੰਘਣ ਲਈ ਸਿਰ ਝੁਕਾਉਣਾ ਪਏਗਾ ਤੇ ਆਖਾਂਗੇ ਕਿ ਸਾਹਿਬਜ਼ਾਦੇ ਝੁੱਕ ਗਏ ਹਨ। ਪਰ ਵੇਖੋ ਕਲਗੀਧਰ ਦੇ ਸਪੂਤਾਂ ਨੇ ਪਹਿਲਾਂ ਆਪਣੇ ਚਰਨ ਅੰਦਰ ਕੀਤੇ (ਮਾਨੋਂ ਦੁਸ਼ਟਾਂ ਦੇ ਮੂੰਹ ਤੇ ਛਿੱਤਰ ਮਾਰੇ) ਫਿਰ ਆਪਣਾ ਸੀਸ ਲੰਘਾਇਆ। ਦੁਸ਼ਟ ਦਰਬਾਰ ਵਿਚੋਂ ਸਿਰਫ ਮਲੇਰਕੋਟਲੇ ਦੇ ਨਵਾਬ ਸ਼ੇਰ ਮੁਹੰਮਦ ਖਾਨ ਨੇ ਹਾਅ! ਦਾ ਨਾਅਰਾ ਮਾਰਿਆ ਤੇ ਕਿਹਾ ਕਿ ਛੋਟੇ ਬੱਚਿਆ ਨੂੰ ਮਾਰਨਾ ਇਸਲਾਮ ਦੇ ਖਿਲਾਫ ਹੈ ਇਹਨਾਂ ਨੂੰ ਛੱਡ ਦਿਓ। ਵਜੀਦ ਖਾਨ ਸੋਚਣ ਲੱਗ ਪਿਆ ਪਰ ਸੁੱਚਾ ਨੰਦ ਬੇਈਮਾਨ ਬੋਲਿਆ ਇਹ ਸੱਪ ਦੇ ਬੱਚੇ ਹਨ ਇਹਨਾਂ ਨੂੰ ਛਡ ਦਿਓਗੇ ਤਾਂ ਫਿਰ ਡੰਗ ਮਾਰਨਗੇ। ਅੰਤ ੧੩ ਪੋਹ ਦਾ ਖੂਨੀ ਦਿਨ ਆ ਗਿਆ। ਸਾਹਿਬਜ਼ਾਦੇ ਅਦਾਲਤ ਵਿੱਚ ਪੇਸ਼ ਕੀਤੇ ਗਏ। ਕਾਜੀ ਨੇ ਕਹਿਰ ਭਰਪੂਰ ਹੁਕਮ ਸੁੱਣਾ ਦਿਤਾ ਕਿ ਇਨ੍ਹਾਂ ਨੂੰ ਜਿਉਂਦਿਆ ਨੀਂਹਾ ਵਿੱਚ ਚਿਣਕੇ ਕਤਲ ਕੀਤਾ ਜਾਵੇ। ਸਾਹਿਬਜ਼ਾਦਿਆਂ ਨੂੰ ਡਰਾਉਣ ਲਈ ਪਹਿਲਾਂ ਦੀਵਾਰ ਵਿੱਚ ਚਿਣਿਆ ਜਾਣ ਲੱਗਾ। ਦੋਵੇਂ ਲਾਲ ਬੇਖੌਫ ਖੜ੍ਹੇ ਮੁਸਕਰਾਉਂਦੇ ਰਹੇ, ਜਦੋਂ ਦੀਵਾਰ ਸਾਹਿਬਜ਼ਾਦਾ ਫਤਿਹ ਸਿੰਘ ਜੀ ਦੀ ਗਰਦਨ ਤਕ ਪੁੱਜੀ ਤਾਂ ਆਪੇ ਹੀ ਗਿਰ ਗਈ। ਕਾਜੀ ਨੇ ਫਿਰ ਪੁੱਛਿਆ ਕਿ ਬੱਚਿਓ ਦੀਨ ਕਬੂਲ ਲਓ, ਹੁਣ ਵੀ ਵਕਤ ਹੈ।

ਪ੍ਰੰਤੂ ਸਾਹਿਬਜ਼ਾਦਿਆਂ ਨੇ ਗੱਜ ਕੇ ਉੱਤਰ ਦਿੱਤਾ ਕਿ ਉਹਨਾਂ ਦਾ ਫੈਸਲਾ ਅਟੱਲ ਹੈ। ਇਸ ਤੇ ਕਾਜ਼ੀ ਨੇ ਜਲਾਦਾਂ ਨੂੰ ਦੋਹਾਂ ਦੇ ਸੀਸ ਧੜਾਂ ਤੋਂ ਵੱਖ ਕਰਨ ਦਾ ਹੁਕਮ ਦੇ ਦਿੱਤਾ। ਪਰ ਕੰਧ ਚਿਣ ਰਹੇ ਜਲਾਦਾਂ ਨੇ ਸ਼ੀਰਖੋਰ ਬੱਚਿਆਂ ਦੇ ਗਲੇ ਕੱਟਣ ਨੂੰ ਸਰ੍ਹਾ ਤੋਂ ਉਲਟ ਪਾਪ ਦੱਸਦਿਆਂ ਕਾਰਾ ਕਰਨ ਤੋਂ ਨਾਂਹ ਕਰ ਦਿੱਤੀ। ਪ੍ਰੰਤੂ ਉਸ ਦਿਨ ਸਮਾਣੇ ਦੇ ਦੋ ਜਲਾਦ ਬਾਸ਼ਲ ਬੇਗ ਤੇ ਸ਼ਾਸ਼ਲ ਬੇਗ ਪੇਸ਼ੀ ਭੁਗਤਣ ਆਏ ਹੋਏ ਸਨ। ਨਵਾਬ ਨੇ ਉਹਨਾਂ ਦੀ ਸਜਾ ਮੁਆਫੀ ਦਾ ਝਾਂਸਾ ਦੇ ਕੇ ਦੋਹਾਂ ਲਾਲਾ ਦੀਆਂ ਕੋਮਲ ਗਰਦਨਾਂ ਕਲਮ ਕਰਵਾ ਦਿੱਤੀਆਂ। ਚਾਰੇ ਪਾਸੇ ਸੰਨਾਟਾ ਛਾ ਗਿਆ। ਹਾ ਹਾ ਕਾਰ ਮਚ ਗਈ। ਸਰਹੰਦ ਦੀਆਂ ਗਲੀਆਂ ਤਰਾਹ ਤਰਾਹ ਕਰ ਉੱਠੀਆਂ। ਭਾ.ਮੋਤੀ ਰਾਮ ਹਟਕੋਰੇ ਭਰਦੇ ਠੰਡੇ ਬੁਰਜ ਵੱਲ ਭੱਜ ਗਏ ਪ੍ਰੰਤੂ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਮਾਤਾ ਜੀ ਪੰਜ-ਭੂਤਕ ਸਰੀਰ ਦਾ ਤਿਆਗ ਕਰ ਚੁੱਕੇ ਸਨ। ਮਾਤਾ ਜੀ ਤੇ ਸਾਹਿਬਜ਼ਾਦਿਆਂ ਨੇ ਆਪਣੇ ਜੀਵਨ ਦੀਆਂ ਦੋ ਅਖੀਰਲੀਆਂ ਰਾਤਾਂ ੧੧ ਤੋਂ ੧੨ ਪੋਹ ਠੰਡੇ ਬੁਰਜ ਵਿੱਚ ਬਿਤਾਈਆਂ। ਇਹਨਾਂ ਛੇ ਖੂਨੀ ਰਾਤਾਂ ਦਾ ਵਿਸਥਾਰ ਸਹਿਤ ਵੇਰਵਾ ਸ.ਸੁਰਿੰਦਰ ਸਿੰਘ ਖਾਲਸਾ ਨੇ ਆਪਣੀ ਪੁਸਤਕ ਪੋਹ ਦੀਆਂ ਛੇ ਰਾਤਾਂ ਵਿੱਚ ਕੀਤਾ ਹੈ । ਭਾਈ ਦੂਨਾ ਸਿੰਘ ਹੰਡੂਰੀਆ ਇਸ ਘਟਨਾ ਨੂੰ ਇਉਂ ਬਿਆਨ ਕਰਦੇ ਹਨ :-

**ਜੋਤੀ ਜੋਤਿ ਸਮਾਇ, ਗਏ ਸੁ ਸੁਧ ਸਰੂਪ ਮੈਂ ।**
**ਪੁਹਪ ਦੇਵ ਬਰਖਾਇ, ਜੈ ਜੈ ਸ਼ਬਦ ਕਰਤੇ ਭਏ ।**
**ਤੁਰਕਨ ਦੀ ਜੜ ਕਾਟਿ, ਗਏ ਸੁ ਸਾਚੇ ਖੰਡ ਮੈਂ ।**
**ਜਸ ਕੇ ਭਰੇ ਸੁ ਮਾਟ, ਧਰਮ ਰਾਖ ਧਰ ਤੇ ਗਏ ।**

ਹੰਡੂਰੀਆ ਜੀ ਬਿਆਨ ਕਰਦੇ ਹਨ ਕਿ ਸਾਹਿਬਜ਼ਾਦੇ ਸੰਸਾਰ ਤੋਂ ਜੱਸ ਖੱਟ ਕੇ ਧਰਮ ਦੀ ਜੜ੍ਹ ਕਾਇਮ ਕਰਕੇ ਜੋਤੀ ਜੋਤ ਸਮਾ ਗਏ ਸੱਚ ਖੰਡ ਜਾ ਬਿਰਾਜੇ । ਦੇਵਤਿਆਂ ਨੇ ਜੈ ਜੈਕਾਰ ਕੀਤੀ ਤੇ ਫੁਲਾਂ ਦੀ ਵਰਖਾ ਕਰਕੇ ਸਾਹਿਬਜ਼ਾਦਿਆਂ ਦਾ ਸੁਆਗਤ ਕੀਤਾ।

ਮੈਥਿਲੀ ਸਰਣ ਗੁਪਤਾ ਜੀ ਲਿਖਦੇ ਹਨ :-

**ਜੀਤੇ ਜੀ ਚੁਨ ਦੀਏ ਗਏ ਯੋਂ ਵੇ ਦੋਨੋਂ ਮਾਈ ਕੇ ਲਾਲ ।**
**ਗਾੜ ਧਰੇ ਜਯੋਂ ਚੋਰ ਚੁਰਾ ਕਰ ਕਿਸੀ ਧਨੀ ਕੇ ਮੋਤੀ ਮਾਲ ।**

ਗੁਪਤਾ ਜੀ ਬਿਆਨ ਹਨ ਕਿ ਜਿਵੇਂ ਕੋਈ ਚੋਰ ਕਿਸੇ ਸਾਹੂਕਾਰ ਦੇ ਮੋਤੀ, ਲਾਲ, ਜਵਾਹਾਰਾਤ ਚੋਰੀ ਕਰ ਕੇ ਧਰਤੀ ਵਿੱਚ ਗੱਡ ਦੇਵੇ ਇਵੇਂ ਹੀ ਇਹ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਲਾਲ ਜਾਲਮਾਂ ਨੇ ਜੀਊਂਦੇ ਜੀਅ ਦੀਵਾਰ ਵਿੱਚ ਚਿਣ ਦਿੱਤੇ। ਯੋਗੀ ਜੀ ਦੇ ਸ਼ਬਦਾ ਵਿੱਚ :-

**ਦੀਵਾਰ ਕੇ ਦਬਾਉ ਸੇ ਜਬ ਹਬਸਿ ਦਮ ਹੂਆ ।**
**ਦੌਰਾਨਿ ਖੂਨ ਰਕਨੇ ਲਗਾ ਸਾਸ ਕਮ ਹੂਆ ।**



**ਫੁਰਮਾਏ ਦੋਨੋ ਹਮ ਪਿ ਬ ਜ਼ਾਹਰ ਸਿਤਮ ਹੂਆ।**
**ਬਾਤਨ ਪੰਥ ਪਰ ਖੁਦਾ ਕਾ ਕਰਮ ਹੂਆ ।**
**ਸਦ ਸਾਲ ਔਰ ਜੀ ਕੇ ਭੀ ਮਰਨਾ ਜ਼ਰੂਰ ਥਾ ।**
**ਸਰ ਕੌਮ ਸੇ ਬਚਾਨਾ ਯਿ ਗੈਰਤ ਸੇ ਦੂਰ ਥਾ ।**

ਯੋਗੀ ਜੀ ਲਿਖਦੇ ਹਨ ਕਿ ਦੀਵਾਰ ਦੇ ਦਬਾਅ ਨਾਲ ਜਦੋਂ ਸਾਹ ਘੁੱਟ ਹੋਣ ਲੱਗਾ ਤੇ ਖੂਨ ਦਾ ਦੌਰਾ ਵੀ ਘਟ ਗਿਆ ਤਾਂ ਸਾਹਿਬਜ਼ਾਦੇ ਫੁਰਮਾਉਣ ਲੱਗੇ ਕਿ ਸਾਡੇ ਸਰੀਰਾਂ ਉੱਤੇ ਕਹਿਰ ਜ਼ਰੂਰ ਹੋਇਆ ਹੈ ਪਰ ਪੰਥ (ਸਿੱਖੀ) ਉੱਤੇ ਅਕਾਲ ਪੁਰਖ ਦੀ ਮਿਹਰ ਹੋਈ ਹੈ। ਅਸੀਂ ਜੇ ਕਰ ਸੌ ਸਾਲ ਤਕ ਵੀ ਜੀਉਂਦੇ ਰਹਿੰਦੇ ਤਦ ਵੀ ਮੌਤ ਆਉਣੀ ਹੀ ਸੀ। ਇਸ ਸਮੇਂ ਕੌਮ ਨੂੰ (ਧਰਮ ਨੂੰ) ਭੁਲਾ ਕੇ ਜੀਵਤ ਰਹਿਣਾ ਬੇਸ਼ਰਮੀ ਦਾ ਕਾਰਜ ਹੀ ਸੀ। ਸਾਹਿਬਜ਼ਾਦਿਆਂ ਦੇ ਸ਼ਹੀਦੀ ਅਸਥਾਨ ਤੇ ਅੱਜ ਕਲ ਗੁਰਦੁਆਰਾ ਫਤਿਹਗੜ੍ਹ ਸਾਹਿਬ ਸੁਭਾਇਮਾਨ ਹੈ ।

ਕਵਿ ਸੈਨਾਪਿਤ ਜੀ ਆਖਦੇ ਹਨ :-

**ਧੰਨ ਧੰਨ ਗੁਰਦੇਵ ਸੁਤ ਤਨ ਕੋ ਲੋਭ ਨ ਕੀਨ ।**
**ਧਰਮ ਰਾਖ ਕਲ ਮੇ ਗਏ ਦਾਦੇ ਸੌ ਜਸ ਲੀਨ ।**
**ਫਤੇ ਸਿੰਘ ਜੁਝਾਰ ਸਿੰਘ ਇਹ ਬਿਧਿ ਤਜੇ ਪ੍ਰਾਨ ।**
**ਪ੍ਰਗਟ ਭਏ ਤਿਹ ਲੋਕ ਮੈਂ ਜਾਨਤ ਸ਼ਕਲ ਜਹਾਨ ।**

ਸ਼ਹੀਦੀ ਸਾਕੇ ਤੋਂ ਬਾਅਦ ਦੀਵਾਨ ਟੋਡਰ ਮੱਲ ਜੀ ਨੇ ਜਦੋਂ ਤਿੰਨੋਂ ਲਾਸ਼ਾ ਮੰਗੀਆਂ ਤਾਂ ਜ਼ਾਲਮ ਨਵਾਬ ਨੇ ਮੁਸਕ੍ਰਾਉਂਦਿਆਂ ਕਿਹਾ ਪਹਿਲਾ ਸਸਕਾਰ ਕਰਨ ਲਈ ਜ਼ਮੀਨ ਤਾਂ ਖਰੀਦ ਲਵੋ। ਦੀਵਾਨ ਟੋਡਰ ਮੱਲ ਨੇ ਜ਼ਮੀਨ ਦੀ ਕੀਮਤ ਪੁੱਛੀ ਤਾਂ ਵਜੀਦ ਖਾਨ ਨੇ ਕਿਹਾ ਜਿੰਨੀ ਥਾਂ ਚਾਹੀਦੀ ਹੈ ਉਸਨੂੰ ਮੋਹਰਾ ਖੜੀਆਂ ਕਰ ਕੇ ਢੱਕ ਦਿਓ, ਉਹੋ ਹੀ ਉਸ ਦਾ ਮੁੱਲ ਹੋਵੇਗਾ। ਟੋਡਰ ਮੱਲ ਨੇ ਸਸਕਾਰ ਵਾਲੀ ਧਰਤੀ ਦਾ ਮੁੱਲ ਨੇੜੇ ਦੇ ਅੱਤੇ ਪਿੰਡ ਦੇ ਚੋਧਰੀ ਨੂੰ ਤਾਰਿਆ, ਜਿਹੜਾ ਕਿ ਦੁਨੀਆਂ ਵਿੱਚੋਂ ਸਭ ਤੋਂ ਮਹਿੰਗਾ ਸੀ । ਭਾਈ ਮੋਤੀ ਰਾਮ ਜੀ ਨੇ ਚੰਦਨ ਦੀ ਲਕੜ ਖਰੀਦ ਕੇ ਲਿਆਂਦੀ ਇਸ ਤਰਾਂ ਪੂਰਨ ਗੁਰੂ ਮਰਿਯਾਦਾ ਅਨੁਸਾਰ ਤਿੰਨਾ ਪੰਜ-ਭੂਤਕ ਸਰੀਰਾਂ ਦਾ ਸਸਕਾਰ ਕੀਤਾ ਗਿਆ :-

**'ਚੰਦਨ ਚਿਤਾ ਬਨਾ ਸਸਕਾਰੇ, ਸੁਹਿਲਾ ਪਾਠ ਕਰਾਹ ਬਰਤਾਰੇ'**

ਕਵੀ ਰੈਣ ਪ੍ਰੇਮ ਸਿੰਘ ਜੀ ਲਿਖਦੇ ਹਨ ਕਿ ਚੰਦਨ ਦੀ ਚਿੱਖਾ ਬਣਾ ਕੇ ਸਸਕਾਰ ਕੀਤਾ। ਸੋਹਿਲੇ ਦਾ ਪਾਠ ਕਰਕੇ ਕੜਾਹ ਪ੍ਰਸਾਦ ਬਰਤਾਇਆ ਗਿਆ।

ਇਸ ਅਸਥਾਨ ਤੇ ਅੱਜ ਗੁਰਦੁਆਰਾ ਜੋਤੀ ਸਰੂਪ ਫਤਿਹਗੜ੍ਹ ਸਾਹਿਬ ਸੁਸ਼ੋਭਿਤ ਹੈ।

# ਸਿੱਖ ਨੌਜੁਆਨ ਬੱਚੇ ਬੱਚੀਆਂ ਨੂੰ ਪੁਕਾਰ

ਸਿੱਖ ਕੌਮ ਦੇ ਬੱਚੇ ਬੱਚੀਓ ! ਤੁਸੀਂ ਪਿਛਲੇ ਪੰਨਿਆ ਵਿੱਚ ਪੜ੍ਹਿਆ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਲਾਲ ਅਪਣੀਆਂ ਜਾਨਾਂ ਕਿਵੇਂ ਵਾਰ ਕੇ ਇਸ ਸੰਸਾਰ ਤੋਂ ਕੂਚ ਕਰਕੇ ਗਏ ਹਨ। ਸਿੱਖ ਬੱਚਿਓ ! ਤੁਸੀਂ ਵੇਖਿਆ ਹੈ ਕਿ ੧੪ ਅਤੇ ੧੮ ਸਾਲ ਦੇ ਨੌਜੁਆਨ, ਸਾਹਮਣੇ ਖੜੀ ੧੦ ਲੱਖ ਫੌਜ ਦੇ ਅੰਦਰ ਵੜ ਕੇ ਕਿਵੇਂ ਦੁਸ਼ਮਣਾਂ ਉੱਤੇ ਟੁੱਟ ਪਏ ਸਨ ਅਤੇ ਦੁਸ਼ਟ ਮੁਗਲ ਫੌਜਾਂ ਦੀਆਂ ਲੋਥਾਂ ਤੇ ਲੋਥਾਂ ਚਾੜ੍ਹ ਦਿੱਤੀਆਂ ਸਨ। ਅਪਣੀ ਜਾਨ ਆਪਣੇ ਆਪ ਕੁਰਬਾਨ ਕਰ ਦੇਣੀ ਕੋਈ ਸੌਖੀ ਨਹੀਂ। ਇਸ ਵਿੱਚ ਦੋ ਹੀ ਕਾਰਨ ਸਨ, ਇਕ ਹਿੰਦੁਸਤਾਨ ਦੀ ਜ਼ਾਲਮ ਮੁਗਲ ਸਰਕਾਰ, ਜੋ ਭਾਰਤ ਦੀ ਜਨਤਾ (ਖਾਸ ਕਰਕੇ ਹਿੰਦੂਆਂ) ਉੱਤੇ ਜ਼ੁਲਮ ਢਾਹ ਰਹੀ ਸੀ। ਹਰ ਰੋਜ਼ ਹਿੰਦੂਆਂ ਨੂੰ ਮੁਸਲਮਾਨ ਬਨਣ ਲਈ ਕਹਿੰਦੀ ਜੇਕਰ ਉਹ ਮੁਸਲਮਾਨ ਨਾ ਬਣਦੇ ਤਾਂ ਕਤਲ ਕਰ ਦਿੱਤੇ ਜਾਂਦੇ। ਇਸੇ ਕਾਰਨ ਦਸਮੇਸ਼ ਪਿਤਾ ਨੇ ਇਹ ਜ਼ੁਲਮ ਦਾ ਨਾਸ਼ ਕਰਨ ਲਈ ਖੰਡੇ ਬਾਟੇ ਦਾ ਅੰਮ੍ਰਿਤ ਛਕਾਕੇ ਖਾਲਸਾ ਫੌਜ ਤਿਆਰ ਕੀਤੀ, ਜਿਸ ਵਿੱਚ ਇਹ ਬੱਚੇ ਵੀ ਸ਼ਾਮਲ ਸਨ। ਬੱਚਿਆਂ ਲਈ ਜਾਨਾਂ ਵਾਰਨ ਦਾ ਦੂਜਾ ਕਾਰਨ ਸੀ ਅਪਣੇ ਗੁਰੂ-ਪਿਤਾ ਕਲਗੀਧਰ ਜੀ ਦਾ ਹੁਕਮ ਮੰਨਣਾ। ਸੋ ਗੁਰੂ ਪਿਤਾ ਨਾਲ ਅਤੇ ੪੦ ਸਿੰਘਾਂ ਨਾਲ ਕੰਧੇ ਨਾਲ ਕੰਧਾ ਮਿਲਾ ਕੇ ਲੜੇ। ਅਪਣੀ ਜੁਆਨੀ ਦੀਆਂ ਉਮੰਗਾਂ ਜਾਂ ਇਸ ਸੰਸਾਰ ਦੇ ਸੁੱਖ ਆਰਾਮ ਦੀ ਪ੍ਰਵਾਹ ਨ ਕੀਤੀ।

ਉੱਧਰ ਦੇਖੋ ੫ ਅਤੇ ੭ ਸਾਲ ਦੇ ਬੱਚਿਆਂ ਵੱਲ। ਦੁਨੀਆਂਵੀ ਤੌਰ ਤੇ ਤਾਂ ਇਹ ਬੱਚੇ ਹੀ ਸਨ, ਪਰ ਉੱਚੀ ਆਤਮਿਕ ਅਵਸਥਾ ਦੇ ਮਾਲਕ ਸਨ, ਜਿਸ ਕਰਕੇ ਇਨ੍ਹਾਂ ਨੂੰ ਸਿੱਖ ਕੌਮ 'ਬਾਬਾ' ਕਹਿ ਕੇ ਬੁਲਾਉਂਦੀ ਹੈ। ਅਪਣੀਆਂ ਜਾਨਾਂ ਦੀ ਪਰਵਾਹ ਨਾ ਕਰਨ ਦਾ ਅਹਿਸਾਸ ਇਨ੍ਹਾਂ ਵਿੱਚ ਕਿੱਥੋਂ ਆਇਆ। ਇਹ ਵੀ ਪਿਤਾ ਗੁਰੂ ਦਸਮੇਸ਼ ਦੇ ਲਾਲ ਹੋਣ ਦਾ ਮਾਣ ਸੀ ਅਤੇ ਮਾਤਾ ਗੁਜਰੀ (ਦਾਦੀ) ਦੀ ਸਿੱਖਿਆ ਦਾ ਅਸਰ ਸੀ। ਸਰਕਾਰ ਨੇ ਬਥੇਰੇ ਹੀਲੇ ਕੀਤੇ ਕਿ ਇਨ੍ਹਾਂ ਨਿੱਕੀਆਂ ਨਿੱਕੀਆਂ ਜਿੰਦਾਂ ਨੂੰ ਮੁਸਲਮਾਨ ਬਣਾ ਲਿਆ ਜਾਵੇ, ਪਰ ਉਹ ਨਾ ਮੰਨੇ ਅਤੇ ਸਿੱਖੀ ਧਰਮ ਉੱਤੇ ਦ੍ਰਿੜ੍ਹ ਰਹੇ।

ਕੌਮ ਦੇ ਅੱਜ ਦੇ ਨੌਜੁਆਨੋ ! ਆਪ ਹਰ ਸਾਲ ਚਮਕੌਰ ਸਾਹਿਬ ਅਤੇ ਫਤਿਹਗੜ੍ਹ ਸਾਹਿਬ ਇਨ੍ਹਾਂ ਚਾਰੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਦਿਹਾੜੇ ਬੜੇ ਹੁੰਮ-ਹੁਮਾ ਕੇ ਬੜੀ ਧੂਮ ਧਾਮ ਨਾਲ ਮਨਾਉਂਦੇ ਹੋ, ਗੁਰੂ ਲਾਲਾਂ ਨੂੰ



9592000495

## ਕਿਤਾਬਚੇ ਦੀ ਭੇਟਾ :

ਆਪ ਪੜ੍ਹੋ, ਹੋਰਨਾਂ ਨੂੰ ਪੜ੍ਹਾਓ ਤੇ ਅਮਲ ਕਰੋ ।

ਸਿੱਖ ਨੌਜਵਾਨ ਵੀਰੋ ਅਤੇ ਭੈਣੋ ਇਸ ਕਿਤਾਬਚੇ ਨੂੰ ਆਪ ਪੜ੍ਹ ਕੇ ਆਪਣੇ ਅੰਦਰ ਝਾਤੀ ਮਾਰੀਏ ਸਾਹਿਬਜ਼ਾਦਿਆਂ ਦੀ ਕੁਰਬਾਨੀ ਦਾ ਸਦਕਾ, ਗੁਰੂ ਕ੍ਰਿਪਾ ਦੁਆਰਾ ਆਪਣੇ ਅੰਦਰੋਂ ਊਣਤਾਈਆਂ ਨਸ਼ਟ ਕਰਕੇ, ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ । ਘੱਟੋ ਘੱਟ ਦੋ ਜਾਂ ਜਿੰਨਾਂ ਵੱਧ ਹੋਰ ਹੋ ਸਕੇ ਨੌਜਵਾਨ ਵੀਰਾਂ ਭੈਣਾਂ ਨੂੰ ਇਹ ਕਿਤਾਬਚਾ ਪੜ੍ਹਾਈਏ ਅਤੇ ਸਾਬਤ-ਸੂਰਤ ਰਹਿਣ ਦੀ ਪ੍ਰੇਰਨਾ ਕਰੀਏ । ਜੇਕਰ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਤੇ ਪਹਿਰਾ ਦਿੱਤਾ ਅਤੇ ਸਾਹਿਬਜ਼ਾਦਿਆਂ ਵਾਂਗ ਆਪਣੀ ਸਿੱਖੀ-ਸਿਦਕ ਨੂੰ ਰਹਿੰਦੇ ਸੁਆਸਾਂ ਤਕ ਕਾਇਮ ਰੱਖਿਆ, ਤਾਂ ਸਮਝੋ ਸਾਡੇ ਵੱਲੋਂ ਉਨ੍ਹਾਂ ਚਾਰੇ ਸਾਹਿਬਜ਼ਾਦਿਆਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ ।

ਪਹਿਲੀ ਵਾਰ, ਦਸੰਬਰ- ੨੦੧੧, ਕਾਪੀ - ੫,੦੦੦



ਮਜੈਸਟਿਕ ਪ੍ਰਿੰਟਿੰਗ ਪ੍ਰੈਸ, ਮੋਹਾਲੀ, ਫੋਨ ਨੰ : 0172-5090645



ਗੁਰਦੁਆਰਾ ਫਤਿਹਗੜ੍ਹ ਸਾਹਿਬ

(ਛੋਟੇ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ ਜੀ, ਬਾਬਾ ਫਤਿਹ ਸਿੰਘ ਜੀ)



ਮਾਤਾ ਗੁਜਰੀ ਜੀ, ਬਾਬਾ ਜੋਰਾਵਰ ਸਿੰਘ ਜੀ, ਬਾਬਾ ਫਤਿਹ ਸਿੰਘ ਜੀ